# ਆਦਿ ਗ੍ਰੰਥ ਦਰਸ਼ਨ

"ਸਾਹਿਤ-ਮਾਰਤੰਡ"
ਡਾ. ਅਮਰ ਭਾਰਤੀ ਜੀ ਦੇ
ਨਿਜੀ ਪੁਸਤਕਾਲਯ ਵਿਚੋਂ

ਪਿਆਰਾ ਸਿੰਘ ਪਦਮ

1973 5—00

Sri Satguru Jagjit Singh Ji eLibrary NamdhariElibrary@gmail.com

ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵਿਚਾਰਿ ।

ਇਸ ਕਲਮ ਤੋਂ —

ਪੰਜਾਬੀ ਸਾਹਿਤ ਦੀ ਰੂਪ ਰੇਖਾ, ਕਲਮ ਦੇ ਧਨੀ, ਦਸਮ ਗ੍ਰੰਥ ਦਰਸ਼ਨ, ਗੋਬਿੰਦ ਸਾਗਰ, ਪੰਜ ਦਰਿਆ, ਚਾਰ ਸਾਹਿਬਜ਼ਾਦੇ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿਘ ਜੀ ਕੀਆਂ, ਸੰਖੇਪ ਸਿਖ ਇਤਿਹਾਸ, ਸਾਡੇ ਗੁਰਦੇਵ, ਗੁਰਬਾਣੀ ਕੋਸ਼, ਰਬਾਬ, ਨਾਨਕੁ ਸਾਇਰੁ ਏਵ ਕਹਤੁ ਹੈ,ਗੁਰ ਨਾਨਕ ਜਿਨ ਸੁਣਿਆ ਪੇਖਿਆ,ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਬਾਰਾਂਮਾਂਹੇ, ਪੰਜਾਬੀ ਵਾਰਾਂ, ਪੰਜਾਬੀ ਮਾਝਾਂ, ਹਾਸ਼ਮ ਰਚਨਾਵਲੀ ਹੁਸੈਨ ਰਚਨਾਵਲੀ, ਪ੍ਰਸਿਧ ਪੰਜ਼ਾਬੀ, ਹਿੰਦੁਸਤਾਨੀ ਕਵਿਤਾ. ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਲਾ, ਪੁਸ਼ਪਾਂਜਲੀ, ਦਰਸ਼ਨ ਭਗਤ, ਬਾਬਾ ਵਜੀਦ, ਮਹਾਂ ਕਵੀ ਸੰਤਰੇਣ, ਮਹਾਂਕਵੀ ਸੰਤੋਖ ਸਿੰਘ, ਪੰਜਾਬੀ ਕਵੀ, ਪੰਜਾਬੀ ਮਹਾਰਾਜਾ, ਗੁਰਮੁਖੀ ਲਿਪੀ ਦਾ ਇਤਿਹਾਸ, ਜੰਗਨਾਮਾ ਸਿੰਘਾਂ ਤੇ ਫਿਰੰਗੀਆਂ, ਬਚਨ ਸਾਈਂ ਲੋਕਾਂ ਕੇ, ਆਚਾਦੀ, ਰਹਿਤਨਾਮੇ, ਮਾਲੀ, ਪੰਛੀ ।



1973

5—00

ਪ੍ਰੋ. ਪਿਆਰਾ ਸਿੰਘ ਪਦਮ, ਕਲਮ ਮੰਦਿਰ ਲੋਇਰ ਮਾਲ ਪਟਿਆਲਾ ।

Sri Satguru Jagjit Singh Ji eLibrary NamdhariElibrary@gmail.com

## ਸਮਰਪਣ

ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ ਦੇ ਨਾਂ

---

## ਤਤਕਰਾ








Sri Satguru Jagjit Singh Ji eLibrary NamdhariElibrary@gmail.com

## ਦੋ ਸ਼ਬਦ

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਭਗਤੀ ਲਹਿਰ, ਲਹਿਰ ਹੀ ਸੀ ਕੋਈ ਵਿਉਂਤੀ ਗੱਲ ਨਹੀਂ ਸੀ। ਇਸ ਤੋਂ ਉਲਟ ਸਿਖ ਲਹਿਰ ਇਕ ਯੋਜਨਾਬੱਧ ਪ੍ਰੋਗ੍ਰਾਮ ਸੀ। ਇਸ ਯੋਜਨਾ ਦਾ ਇਕ ਜ਼ਰੂਰੀ ਭਾਗ ਅਨੁਭਵੀ ਮਹਾਂ-ਪੁਰਸ਼ਾਂ ਦੇ ਬਚਨਾਂ ਦਾ ਇਕ ਪ੍ਰਮਾਣਿਕ ਗ੍ਰੰਥ ਤਿਆਰ ਕਰਨਾ ਸੀ ਜੋ ਭਵਿਸ਼ਤ ਲਈ ਪਰਮਾਰਥਕ ਅਗਵਾਈ ਦਿੰਦਾ ਰਹੇ। ਪੁਰਾਣੇ ਭਾਰਤ ਵਿਚ ਅਨੀਸ਼੍ਵਰਵਾਦੀ ਯੋਗੀ ਤੇ ਤਾਂਤ੍ਰਿਕ 'ਨਾਦ' ਦੇ ਮੁਦਈ ਸਨ ਤੇ ਈਸ਼੍ਵਰਵਾਦੀ ਬ੍ਰਾਹਮਣ 'ਵੇਦ' ਦੇ ਅਤੇ ਨਵੇਂ ਬਣੇ ਮੋਮਨ ਕੁਰਾਨ ਨੂੰ ਹੀ ਈਮਾਨ ਦੀ ਕਿਤਾਬ ਮੰਨਦੇ ਸਨ। ਪਰ ਪੰਧਰਵੀਂ ਸੋਲ੍ਹਵੀ ਸਦੀ ਸਮੇਂ ਭਾਰਤੀ ਜਨਤਾ ਨ ਵੇਦਾਂ ਦੀ ਪੁਰਾਣੀ ਸੰਸਕ੍ਰਿਤ ਸਮਝ ਸਕਦੀ ਸੀ ਤੇ ਨਾ ਹੀ ਅਰਬੀ। ਰਹੱਸਵਾਦੀ ਮਹਾਂਪੁਰਸ਼ਾਂ ਲੋਕ-ਭਾਸ਼ਾ ਵਿਚ ਉਚਾਰ ਅਧਿਆਤਮਕ ਗਿਆਨ ਨੂੰ ਨਵੇਂ ਜੁਗ ਦਾ ਵੇਦ ਕਰਾਰ ਦਿਤਾ।

'ਸਚੁ ਨਾਦ ਵੇਦ ਗੁਰਬਾਣੀ। ਮਨਿ ਰਾਤਾ ਸਾਰਿੰਗ ਪਾਣੀ। { ਮ: ੧

ਗੁਰੂ ਨਾਨਕ ਸਾਹਿਬ ਨੇ ਅਪਣੀ ਲਹਿਰ ਨੂੰ ਯੋਜਨਾਬਧ ਕਰਨ ਲਈ ਚਾਰ ਗੱਲਾਂ ਕੀਤੀਆਂ--ਪਹਿਲੇ ਗੁਰਗੱਦੀ ਨੂੰ ਦਸ ਵਿਅਕਤੀਆਂ ਤਕ ਅੱਗੇ ਚਲਾਇਆ, ਦੂਜੇ ਥਾਂ ਥਾਂ ਸੰਗਤਾਂ ਧਰਮਸਾਲ ਥਾਪੀਆਂ, ਤੀਜੇ ਬਾਣੀ ਦਾ ਸੰਕਲਨ ਕਰਕੇ ਨਵੇਂ ਧਰਮ-ਗ੍ਰੰਥ ਦੀ ਸਾਜਨਾ ਦਾ ਮੁੱਢ ਬੰਨ੍ਹਿਆ, ਚੌਥੇ ਇਸ ਸੰਤ-ਬਾਣੀ ਨੂੰ 'ਗੁਰੂ' ਕਹਿਕੇ ਪ੍ਰਤਿਸ਼ਠਤ ਕੀਤਾ ਤਾਂ ਕਿ ਰੂਹਾਨੀ ਰਹਿਨੁਮਾਈ ਹਰ ਸਮੇਂ, ਹਰ ਥਾਂ ਹਰ ਇਕ ਨੂੰ ਮਿਲਦੀ ਰਹੇ। ਦੇਹਧਾਰੀ ਵਿਅਕਤੀ ਸਰਬ-ਪਰਵਾਣ ਨਹੀਂ ਹੋ ਸਕਦਾ, ਸਰਬ ਵਿਆਪਕ ਨਹੀਂ ਹੋ ਸਕਦਾ ਤੇ ਉਪਭਾਵਕਤਾ ਅਧੀਨ ਹੋਣ ਕਰਕੇ ਸਦਾ ਸਥਿਰ ਤੇ ਅਡੋਲ ਅਟੱਲ ਨਹੀਂ ਹੋ ਸਕਦਾ ਜਦੋਂ ਕਿ ਅਨੁਭਵੀ ਪਰਮਾਰਥਕ ਗਿਆਨ ਇਨ੍ਹਾਂ ਊਣਤਾਈਆਂ ਤੋਂ ਉਪਰ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ—

'ਗਿਆਨ ਗੁਰੂ ਆਤਮ ਉਪਦੇਸਹੁ'

ਸਿਖ ਦ੍ਰਿਸ਼ਟੀਕੋਣ ਤੋਂ ਇਲਾਵਾ ਆਦਿ ਗ੍ਰੰਥ ਹੋਰ ਕਾਰਣਾਂ ਕਰ ਵੀ ਮਹਾਨ ਹੈ। ਇਹ ਮੱਧ-ਕਾਲੀਨ ਭਾਰਤੀ ਸੰਸਕ੍ਰਿਤੀ ਦਾ ਮਹਾਨ ਕੋਸ਼ ਹੈ, ਹਿੰਦੁਸਤਾਨੀ ਜ਼ਬਾਨਾਂ ਦਾ ਖਜ਼ਾਨਾ ਹੈ,ਵੰਨਸੁਵੰਨੇ ਭਾਵ-ਤਰੰਗਾਂ ਦਾ ਭੰਡਾਰ ਹੈ, ਸਾਹਿਤਕ ਬਿੰਬਾਵਲੀ ਤੇ ਸ਼ੈਲੀ ਦਾ ਸਾਗਰ ਹੈ. ਸੰਪ੍ਰਦਾਇਕ ਸੰਕੀਰਣਤਾ ਤੋਂ ਉਪਰ ਹੋਣ ਕਰਕੇ ਸਰਬਤ ਦੇ ਸਤਿਕਾਰ ਦਾ ਪਾਤਰ ਹੈ। ਇਸ ਜਤਨ ਦਾ ਉਦੇਸ਼ ਆਦਿ ਗੁਰੂ ਗ੍ਰੰਥ ਬਾਰੇ ਸੰਖਿਪਤ ਜਿਹੀ ਜਾਣਕਾਰੀ ਕਰਾਉਣਾ ਹੈ। ਵਧੇਰੇ ਵਿਸਤਾਰ-ਪੂਰਣ ਚਰਚਾ ਅਸੀਂ ਅਪਣੀ ਪੁਸਤਕ 'ਗੁਰੂ ਗ੍ਰੰਥ ਪ੍ਰਕਾਸ਼' ਵਿਚ ਕੀਤੀ ਹੈ। ਆਸ ਹੈ ਪਾਠਕ ਇਸ ਨੂੰ ਪਰਵਾਨ ਕਰਨਗੇ।

ਕਲਮ ਮੰਦਰ
ਪਟਿਆਲਾ, ੧੯੭੩ }

ਪਿਆਰਾ ਸਿੰਘ ਪਦਮ



Sri Satguru Jagjit Singh Ji eLibrary NamdhariElibrary@gmail.com

# ਆਦਿ ਗੁਰੂ ਗ੍ਰੰਥ ਬਾਰੇ

**ਪੋਥੀ ਪਰਮੇਸਰ ਕਾ ਥਾਨੁ ।        (ਮ. ੫)**

ਆਦਿ ਗੁਰੂ ਗ੍ਰੰਥ ਸਾਹਿਬ ਦੀ ਵਡਿਆਈ ਇਸੇ ਕਰਕੇ ਨਹੀਂ ਕਿ ਇਹ ਸਿੱਖਾਂ ਦਾ ਧਰਮ-ਗ੍ਰੰਥ ਹੈ ਬਲਕਿ ਇਸ ਵਡਿਆਈ ਦਾ ਵੱਡਾ ਕਾਰਨ ਉਹ ਸਰਬ-ਸਾਂਝਾ ਜਾਂ ਸਰਬਤ ਦੇ ਭਲੇ ਦਾ ਪੈਗਾਮ ਹੈ ਜੋ ਇਸ ਵਿਚ ਭਲੀ ਭਾਂਤ ਦਿਤਾ ਗਿਆ ਹੈ । ਆਦਿ ਗ੍ਰੰਥ ਰੱਬੀ ਏਕਤਾ ਦੇ ਸਿਧਾਂਤ ਉਤੇ ਮਨੁੱਖੀ ਏਕਤਾ ਦਾ ਸੁੰਦਰ ਮੰਦਰ ਜਿਸ ਢੰਗ ਨਾਲ ਉਸਾਰਦਾ ਹੈ ਉਹ ਮਨੁੱਖੀ ਸਭਿਅਤਾ ਦੇ ਇਤਿਹਾਸ ਵਿਚ ਸੱਚਮੁੱਚ ਇਕ ਨਵੀਂ ਪ੍ਰਾਪਤੀ ਹੈ । ਜਿਥੋਂ ਤਕ ਇਸ ਰੂਹਾਨੀ ਸੰਦੇਸ਼ ਦਾ ਸੰਬੰਧ ਹੈ ਉਹ ਵਿਸ਼ਵਾਰਥੀ ਤੇ ਵਿਗਿਆਨਿਕ (universal and rational) ਹੋਣ ਕਰਕੇ ਵਿਸ਼ੇਸ਼ ਮਹੱਤ੍ਵ ਦਾ ਧਾਰਨੀ ਹੈ । ਇਸ ਕਰਕੇ ਇਸ ਨੂੰ ਸੰਸਾਰ ਮਾਤਰ ਦਾ ਕਲਿਆਣਕਾਰੀ ਤੇ ਪੂਜਨੀਕ ਗ੍ਰੰਥ ਵੀ ਆਖਿਆ ਜਾ ਸਕਦਾ ਹੈ । ਜਿਥੋਂ ਤਕ ਇਸ ਦੇ ਬਾਹਰੀ ਰੂਪ-ਭਾਸ਼ਾ ਤੇ ਸ਼ੈਲੀ ਦਾ ਸਬੰਧ ਹੈ, ਇਸ ਪੱਖ ਤੋਂ ਅਸੀਂ ਇਸ ਨੂੰ ਧਰਮ-ਨਿਰਪੇਖ ਨਵੇਂ ਭਾਰਤ ਦਾ 'ਨਵਾਂ ਧਰਮ ਗ੍ਰੰਥ' ਸਹਿਜੇ ਮੰਨ ਸਕਦੇ ਹਾਂ । ਜਿਸ ਵਿਚ ਬਿਨਾਂ ਕਿਸੇ ਸਮਾਜਿਕ ਜਾਂ ਮਜ਼ਹਬੀ ਵਿਤਕਰੇ ਜਾਂ ਫਿਰ ਇਲਾਕਈ



Sri Satguru Jagjit Singh Ji eLibrary        NamdhariElibrary@gmail.com

ਭਿੰਨ-ਭੇਦ ਦੇ ਸਾਰੇ ਹਿੰਦੁਸਤਾਨ ਦੀ ਅਧਿਆਤਮਕ ਆਤਮਾ ਗੂੰਜ ਉਠੀ ਹੈ। ਪ੍ਰਬੀਨ ਸਿੱਖ ਗੁਰੂਆਂ ਇਸ ਵਿਚ ਕੇਵਲ ਆਪਣੀ ਬਾਣੀ ਹੀ ਸੰਕਲਿਤ ਨਹੀਂ ਕੀਤੀ ਸਗੋਂ ਸ਼ੇਖ ਫ਼ਰੀਦ ਤੇ ਭੀਖਣ ਵਰਗੇ ਸੂਫੀ ਫਕੀਰਾਂ ਤੇ ਕਬੀਰ ਤੇ ਰਾਮਾਨੰਦ ਵਰਗੇ ਭਗਤੀ ਲਹਿਰ ਦੇ ਸੰਤਾਂ ਦੇ ਅਮੋਲਕ ਬਚਨ ਵੀ ਬਰਾਬਰ ਚੁਣ ਕੇ ਰੱਖੇ ਹਨ। ਭਗਤੀ ਲਹਿਰ ਵਿਚ ਸਰਗੁਣਵਾਦ ਤੇ ਨਿਰਗੁਣਵਾਦ ਦੀਆਂ ਦੋ ਧਾਰਾਵਾਂ ਸਨ, ਮਗਰ ਸਤਿਗੁਰਾਂ ਦੁਹਾਂ ਦਾ ਸੰਗਮ ਰਚਿਆ ਤੇ ਕੁਦਰਤ ਵਿਚ ਵਿਆਪਕ ਪਰਮਾਤਮਾ ਦਾ ਸਰਗੁਣ ਰੂਪ ਤੱਕ ਕੇ ਉਸ ਦੇ ਨਿਰਗੁਣ ਰੂਪ ਦੀ ਵਿਆਖਿਆ ਵਿਲੱਖਣ ਭਾਂਤ ਕੀਤੀ। ਇਹ ਬ੍ਰਹਮ ਤੇ ਮਾਇਆ ਦਾ, ਕੁਦਰਤ ਤੇ ਕਾਦਰ ਦੀ ਏਕਤਾ ਦਾ ਦਰਸ਼ਨ ਹੈ। ਸੋ ਗ੍ਰੰਥ ਦਾ ਅਧਿਆਤਮ ਸ਼ਾਸ਼ਤ੍ਰ ਏਕਵਾਦੀ ਤੇ ਸਮਾਜ ਸ਼ਾਸ਼ਤ੍ਰ ਮਾਨਵਵਾਦੀ ਹੈ ਜੋ ਵਿਸ਼ਵ-ਮਨੁੱਖ (universal man) ਦਾ ਸੁੰਦਰ ਆਧਾਰ ਬਣਨ ਦੀ ਪੂਰਨ ਭਾਂਤ ਸਮਰੱਥਾ ਰੱਖਦਾ ਹੈ।

ਅਜ ਦੇ ਬੋਧਿਕ ਯੁਗ ਅੰਦਰ ਗੁਰੂ ਗ੍ਰੰਥ ਸਾਹਿਬ ਦੀ ਦੂਜੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਅਧਿਆਤਮਕ ਮਾਰਗ ਨੂੰ ਵਿਗਿਆਨਕ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਆਮ ਤੌਰ ਤੇ ਪੁਰਾਣੇ ਧਾਰਮਕ ਗ੍ਰੰਥਾਂ ਵਿਚ ਕਈ ਤਰ੍ਹਾਂ ਦੇ ਕਰਮ ਕਾਂਡ, ਭਰਮ ਵਹਿਮ, ਮਿਥਿਹਾਸ ਤੇ ਕਾਲਪਨਿਕ ਕਹਾਣੀਆਂ ਤੋਂ ਕੰਮ ਲਿਆ ਗਿਆ ਹੈ ਪਰ ਆਦਿ ਗ੍ਰੰਥ ਦਾ ਸਿਧਾਂਤ ਤਰਕ-ਕਸਵੱਟੀ ਤੇ ਪੂਰਾ ਉਤਰਣ ਵਾਲਾ ਹੈ ਤੇ ਕੋਈ ਅਜੇਹੀ ਗੱਲ ਨਹੀਂ ਕਹੀ ਗਈ ਜੋ ਆਤਮਿਕ ਅਨੁਭਵ ਦਾ ਵਿਗਿ-ਆਨਕ ਆਧਾਰ ਨਾ ਰੱਖਦੀ ਹੋਵੇ। ਸਪਸ਼ਟ ਫੁਰਮਾਨ ਹੈ:

ਸੁਣ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ,
ਪਹਿਲਾਂ ਵਸਤੁ ਸਿਞਾਣ ਕੈ ਤਉ ਕੀਚੈ ਵਾਪਾਰੁ। {ਗੁਰੂ ਨਾਨਕ

ਸੋ ਇਹ ਦ੍ਰਿਸ਼ਟੀਕੋਣ ਦਸਦਾ ਹੈ ਕਿ ਗੁਰੂ ਸਾਹਿਬ ਕਿਸ ਤਰ੍ਹਾਂ ਅਧਿਆਤਮ-ਕਤਾ ਨੂੰ ਵਿਗਿਆਨਕ ਰੂਪ ਵਿਚ ਪੇਸ਼ ਕਰਕੇ ਰਾਜ਼ੀ ਸਨ। ਤੀਸਰੀ ਗੱਲ ਜੋ ਆਦਿ ਗ੍ਰੰਥ ਦੀ ਵਡਿਆਈ ਹੋਰ ਪਰਗਟ ਕਰਦੀ ਹੈ ਉਹ ਇਹ ਕਿ ਇਹ ਧਰਮ-ਗ੍ਰੰਥ ਕੇਵਲ ਪਰਲੋਕ ਦੀ ਅਗਵਾਈ ਲਈ ਹੀ ਨਹੀਂ ਬਲਕਿ ਇਸ ਲੋਕ ਨੂੰ ਸੰਵਾਰਨ ਸੁਧਾਰਨ ਅਤੇ ਸਮਾਜਿਕ ਤੌਰ ਤੇ ਜੀਵਨ ਨੂੰ ਉਚੇਰਾ ਕਰਨ ਲਈ ਵੀ ਉੱਤਨਾ ਹੀ ਪ੍ਰਯਤਨਸ਼ੀਲ ਹੈ ਜਿਤਨਾ ਕਿ ਮੁਕਤੀ ਲਈ, ਕਿਉਂਕਿ ਗੁਰੂ ਸਾਹਿਬ ਬਿਰਕਤੀ ਦੀ



NamdhariElibrary@gmail.com

ਥਾਂ ਕਰਮਯੋਗੀ ਜੀਵਨ ਦੇ ਹਮਾਇਤੀ ਸਨ, ਇਸ ਕਰਕੇ ਉਨ੍ਹਾਂ ਸੰਸਾਰੀ ਪੱਖਾਂ ਨੂੰ ਅੱਖੋਂ ਉਹਲੇ ਨਹੀਂ ਕੀਤਾ। ਸਮਾਜਿਕ ਭਲਾਈ ਤੇ ਵਿਅਕਤੀਗਤ ਸੁਧਾਈ ਲਈ ਜਿਸ ਸਦਾਚਾਰ ਉਤੇ ਜ਼ੋਰ ਦਿਤਾ ਗਿਆ ਹੈ, ਉਹ ਅਤਿਅੰਤ ਸੰਤੁਸ਼ਟਤਾਦਾਇਕ ਹੈ। ਗੱਲ ਇਹ ਹੈ ਕਿ ਇਨ੍ਹਾਂ ਸਦਾਚਾਰਕ ਨੇਮਾਂ ਵਿਚ ਕੋਈ ਪੱਖਪਾਤ ਜਾਂ ਬੰਧਨ ਵਾਲੀ ਗੱਲ ਨਹੀਂ ਬਲਕਿ ਮਨੁਖੀ ਜੀਵਨ ਦੇ ਭਲੇ ਲਈ ਅਜੇਹੀਆਂ ਗੱਲਾਂ ਦੇ ਸੰਕੇਤ ਹਨ ਜੋ ਬਿਨਾਂ ਕਿਸੇ ਕੱਟਰਤਾ ਦੇ ਵਿਸ਼ਵ-ਸਦਾਚਾਰ ਦੀ ਬੁਨਿਆਦ ਬਣ ਸਕਦੇ ਹਨ, ਜਿਵੇਂ :—

ਸਾਂਝ ਕੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ।

ਚੌਥੀ ਗੱਲ ਜੋ ਇਸ ਦੇ ਮਹੱਤਵ ਨੂੰ ਹੋਰ ਗੌਰਵ-ਭਰਪੂਰ ਬਣਾਂਦੀ ਹੈ ਉਹ ਇਸ ਮਹਾਨ ਰਚਨਾ ਦਾ ਸੰਗੀਤਕ ਤੇ ਸਾਹਿਤਕ ਜਾਮੇ ਵਿਚ ਪੇਸ਼ ਕੀਤਾ ਜਾਣਾ ਹੈ। ਕਲਾ ਦੀ ਜਿਸ ਖ਼ੂਬਸੂਰਤੀ ਨਾਲ ਇਹ ਜੀਵਨ-ਸਿਧਾਂਤ ਪੇਸ਼ ਕੀਤਾ ਗਿਆ ਹੈ ਉਹ ਪਾਠਕ ਦੀ ਸੁਹਜਵਾਦੀ ਰੁਚੀ ਨੂੰ ਪਰਸੰਨ ਕਰਨ ਵਾਲਾ ਹੈ। ਭਾਸ਼ਾ ਦੀ ਰਵਾਨੀ, ਸ਼ੈਲੀ ਦੀ ਸੁਹਿਰਦਤਾ, ਅਲੰਕ ਰਮਾਲਾ ਦਾ ਕੁਦਰਤੀ ਘਰੇਲੂ ਰੰਗ ਤੇ ਵਿਸ਼ਵ-ਸਾਂਝ ਦਾ ਵਿਸ਼ੇ ਵਸਤੂ, ਸਭ ਕੁਝ ਹੀ ਆਕਰਸ਼ਕ ਸਾਮੱਗਰੀ ਹੈ ਇਸੇ ਕਰਕੇ ਇਸ ਨੂੰ ਜੀਵਨ ਲਈ ਲਾਜ਼ਮੀ ਚੀਜ਼ ਆਖਦਿਆਂ : 'ਇਹ ਵਸਤੁ ਤਜੀ ਨਾ ਜਾਈ, ਨਿਤ ਨਿਤ ਰਖ ਉਰ ਧਾਰੋ' ਆਖਿਆ ਗਿਆ ਹੈ।

ਪੰਜਵਾਂ ਨੁਕਤਾ, ਗੁਰੂ ਗ੍ਰੰਥ ਨੂੰ ਕੇਵਲ ਧਰਮ-ਗ੍ਰੰਥ ਨਾ ਮੰਨ ਕੇ 'ਗੁਰੂ' ਰੂਪ ਮੰਨਣਾ ਸਭ ਤੋਂ ਮਹਾਨ ਤੇ ਬੇਮਿਸਾਲ ਹੈ। ਇਤਿਹਾਸ ਪੜ੍ਹਨ ਤੋਂ ਇਉਂ ਜਾਪਦਾ ਹੈ ਕਿ ਜਿਵੇਂ ਸਿਖ ਗੁਰੂਆਂ ਦੀ ਸਾਰੀ ਘਾਲ ਦਾ ਮੰਤਵ ਆਦਿ ਗ੍ਰੰਥ ਤਿਆਰ ਕਰਕੇ ਮਨੁੱਖਤਾ ਦੀ ਝੋਲੀ ਹੀਰੇ ਮੋਤੀਆਂ ਨਾਲ ਭਰਪੂਰ ਕਰਨਾ ਸੀ, ਇਸੇ ਕਰਕੇ ਇਸ ਨੂੰ 'ਗੁਰੂ' ਦੀ ਪਦਵੀ ਨਾਲ ਸੁਸ਼ੋਭਤ ਕੀਤਾ ਗਿਆ ਤਾਂ ਕਿ ਮਨੁਖ ਹਰ ਤਰ੍ਹਾਂ ਦੀ ਸ਼ਖਸੀ ਗ਼ੁਲਾਮੀ ਤੋਂ ਛੁਟਕਾਰਾ ਪਾ ਸਕੇ। ਆਮ ਤੌਰ ਤੇ ਅਸੀਂ ਰਾਜਸੀ ਗ਼ੁਲਾਮੀ ਤੋਂ ਛੁਟਕਾਰਾ ਪਾ ਲੈਂਦੇ ਹਾਂ ਪਰ ਧਾਰਮਕ ਦੁਨੀਆਂ ਵਿਚ ਕਿਧੇ ਨਾ ਕਿਸੇ ਦੀ ਦਾਸਤਾ ਪਰਵਾਨ ਕਰਨੀ ਜਾਇਜ਼ ਹੀ ਸਮਝਦੇ ਹਾਂ ਮਗਰ 'ਸ਼ਬਦ ਗੁਰ ਪੀਰਾ ਗਹਰ ਗੰਭੀਰਾ' ਜਾਂ 'ਬਾਣੀ ਗੁਰੂ ਗੁਰੂ ਹੈ ਬਾਣੀ' ਦਾ ਹੋਕਾ ਦੇਣ ਵਾਲੇ ਗੁਰੂਆਂ ਦਾ ਪੱਕਾ ਇਰਾਦਾ ਸੀ ਕਿ ਆਦਮੀ ਸਿਵਾਇ ਪਰਮੇਸ਼ਰ ਦੇ ਕਿਸੇ ਦਾ ਵੀ ਆਸ਼ੀ



Sri Satguru Jagjit Singh Ji eLibrary NamdhariElibrary@gmail.com

ਨਾ ਹੋਵੇ, ਇਸੇ ਲਈ ਇਸ ਨੂੰ ਸ਼ਬਦ ਜਾਂ ਬਾਣੀ ਦਾ ਪੱਲਾ ਫੜਾਇਆ ਗਿਆ ਹੈ। ਸਪਸ਼ਟ ਹੈ ਕਿ ਸਿੱਖ ਗੁਰੂਆਂ ਨੇ ਆਦਿ ਗ੍ਰੰਥ ਨੂੰ ਗੁਰੂ ਸਥਾਪਿਤ ਕਰਕੇ ਮਨੁੱਖੀ ਸੁਤੰਤਰਤਾ ਲਈ ਇਕ ਨਵਾਂ ਕਾਰਨਾਮਾ ਕੀਤਾ, ਜਿਸ ਕਾਰਣ ਕਿਸੇ ਜਗਿਆਸੂ ਨੂੰ ਕਿਸੇ ਦੇਹਧਾਰੀ ਦਾ ਤਾਬੇਦਾਰ ਹੋਣ ਦੀ ਲੋੜ ਨਹੀਂ ਰਹਿ ਜਾਂਦੀ ਤੇ ਉਹ 'ਪ੍ਰਤੱਖ ਗੁਰੂ' ਗੁਰਬਾਣੀ ਦੁਆਰਾ ਹੀ ਆਪਣਾ ਉਧਾਰ ਕਰ ਸਕਦਾ ਹੈ। ਧਰਮ ਦੀ ਦੁਨੀਆਂ ਵਿਚ ਇਹ ਇਕ ਇਨਕਲਾਬੀ ਘਟਨਾ ਹੈ ਜੋ ਸ਼ਾਇਦ ਕਿਸੇ ਹੋਰ ਧਰਮ ਦੇ ਇਤਿਹਾਸ ਵਿਚ ਨਹੀਂ ਮਿਲਦੀ। ਭਾਰਤੀ ਦਰਸ਼ਨ-ਸ਼ਾਸਤ੍ਰੀਆਂ ਨੇ ਸ਼ਬਦ ਨੂੰ 'ਨਿੱਤ' ਕਿਹਾ ਹੈ ਜਾਂ ਇਕ ਥਾਂ 'ਸ਼ਬਦ ਬ੍ਰਹਮ' ਦੀ ਕਲਪਨਾ ਵੀ ਕੀਤੀ ਹੈ, ਪਰ ਇਸ ਅਧਿਆਤਮਕ ਸ਼ਬਦ ਨੂੰ 'ਗੁਰੂ' ਬਣਾਉਣਾ ਇਹ ਸਿੱਖ ਗੁਰੂਆਂ ਦਾ ਹੀ ਬੌਧਿਕ ਕ੍ਰਿਸ਼ਮਾ ਸੀ। ਦੂਜੇ ਸ਼ਬਦਾਂ ਵਿਚ ਰੂਹਾਨੀ ਸਾਹਿਤ ਨੂੰ 'ਸਤਿਗੁਰੂ' ਮੰਨ ਕੇ ਤੁਰਨਾ ਮਨੁੱਖੀ ਸੰਸਕ੍ਰਿਤੀ ਦੀ ਇਕ ਨਵੀਂ ਮੰਜ਼ਿਲ ਸੀ ਪਰ ਇਸ ਦਾ ਗੌਰਵ ਅਜੇ ਪੂਰੀ ਤਰ੍ਹਾਂ ਅਨੁਭਵ ਨਹੀਂ ਕੀਤਾ ਗਿਆ। ਅੱਜ ਦੇ ਪਦਾਰਥਵਾਦੀ ਯੁਗ ਵਿਚ ਜਿਸ ਮਨੁੱਖੀ ਏਕਤਾ ਦੀ ਕਲਪਨਾ ਵਿਗਿਆਨ ਕਰਦਾ ਨਹੀਂ ਥੱਕਦਾ ਉਹ ਖੁਦਪ੍ਰਸਤੀ ਵਿਚ ਨਹੀਂ, ਖੁਦਾ-ਪ੍ਰਸਤੀ ਵਿਚ ਹੈ ਤੇ ਉਹ ਕੌਮਪ੍ਰਸਤੀ ਦੀ ਕਠੋਰਤਾਂ ਦੀ ਥਾਂ ਮਾਨਵਵਾਦੀ ਸੁਹਿਰਦਤਾ ਵਿਚ ਹੈ। ਸੋ ਐਟਮ-ਵਾਦੀ ਯੁਗ ਦਾ ਉਧਾਰ 'ਨਾਮ ਦਾਰੂ' ਨਾਲ ਹੀ ਸੰਭਵ ਹੈ ਤੇ ਇਸ ਨਾਮ ਦਾ ਖਜ਼ਾਨਾ ਆਦਿ ਗ੍ਰੰਥ ਹੈ ਤੇ ਇਸ ਵਲ ਯੁਗ ਦਾ ਧਿਆਨ ਦਿਵਾਉਣਾ ਅਤਿਅੰਤ ਜ਼ਰੂਰੀ ਹੈ।

ਸਿਖ ਧਰਮ 'ਹੁਕਮ ਰਜਾਈ ਚਲਣਾ' ਹੈ ਤੇ ਨਾਮ ਸਿਮਰਨ ਇਸ ਦਾ ਸਪਸ਼ਟ ਤੇ ਸੂਧਾ ਮਾਰਗ ਹੈ। ਇਸ ਹੁਕਮ ਯਾ ਨਾਮ ਦਾ ਪ੍ਰਕਾਸ਼ ਗੁਰਬਾਣੀ ਵਿਚ ਹੋਇਆ ਹੈ, ਇਸ ਕਰਕੇ ਇਹ ਇਤਿਹਾਸਕ ਤੇ ਸਿਧਾਂਤਕ ਸਚਾਈ ਹੈ ਕਿ ਸਿੱਖ ਧਰਮ ਦਾ ਰੂਹ ਪ੍ਰਾਣ ਗੁਰਬਾਣੀ ਹੈ। ਇਹੋ ਜ਼ਿੰਦਗੀ ਦਾ 'ਜੀਅ ਦਾਨ' ਦੇਣ ਲਈ ਅਕਾਲ ਪੁਰਖ ਦੀ ਪਰਕਾਸ਼ਕ ਗਿਆਨ-ਸ਼ਕਤੀ 'ਗੁਰੂ' ਬਣ ਕੇ ਪਰਗਟ ਹੋਈ ਅਤੇ ਉਸ ਗੁਰੂ ਜੋਤੀ ਨੇ ਅਤਿਅੰਤ ਲੋੜੀਂਦੇ ਦੈਵੀ ਗਿਆਨ ਨੂੰ 'ਸ਼ਬਦ' ਰੂਪ ਵਿਚ ਟਿਕਾ ਸਦਾ ਲਈ ਅਮਰ ਕਰਕੇ ਮਨੁੱਖਤਾ ਦੀ ਝੋਲੀ ਪਾਇਆ। ਇਸੇ ਬਾਣੀ ਦੇ ਕਲਾ-ਕੌਸ਼ਲ ਦਾ ਸਾਕਾਰ ਰੂਪ ਪੰਥ ਹੈ। ਗੁਰੂ ਨਾਨਕ ਨੇ ਸਿੱਧਾਂ ਦੇ ਇਕ



Sri Satguru Jagjit Singh Ji eLibrary NamdhariElibrary@gmail.com

ਸਵਾਲ ਦੇ ਜਵਾਬ ਵਿਚ ਇਸੇ ਨੂੰ ਸਿਖੀ ਮੰਦਰ ਦੀ ਨੀਂਹ ਆਖਿਆ ਸੀ ਤੇ ਇਹੋ ਨਾਮ ਰੂਪ ਗੁਰਬਾਣੀ ਗੁਰੂਆਂ ਦੀ ਸਭ ਤੋਂ ਵੱਡੀ ਕਰਾਮਾਤ ਸੀ।* ਇਸੇ ਬਾਣੀ ਦੇ ਸੰਗ੍ਰਹਿ ਨੂੰ ਹੀ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਜੋ ਸਿਖਾਂ ਦੀ ਨਹੀਂ ਸਭ ਦੀ ਬਾਈਬਲ ਕਹੇ ਜਾਣ ਦੇ ਲਾਇਕ ਹੈ। ਕੇਵਲ ਅਕਾਰ (Quantity) ਦੇ ਲਿਹਾਜ਼ ਨਾਲ ਹੀ ਨਹੀਂ, ਪਰਕਾਰ (Quality) ਦੇ ਲਿਹਾਜ਼ ਨਾਲ ਵੀ ਇਹ ਇਕ ਲਾਸਾਨੀ ਮਹਾਂ ਉਤਮ ਗ੍ਰੰਥ ਹੈ, ਜਿਸ ਵਿਚ ਜ਼ਿੰਦਗੀ ਦੀ ਸਾਇੰਸ ਬਾਰੇ ਹਰ ਪਹਿਲੂ ਤੋਂ ਰੋਸ਼ਨੀ ਪਾਈ ਗਈ ਹੈ। ਇਹ ਸਾਡੀਆਂ ਜੀਵਨ-ਗੁੰਝਲਾਂ ਦਾ ਸਭ ਤੋਂ ਸੋਹਣਾ ਸੌਖਾ ਹਲ ਹੈ। ਸਾਡਾ ਨਿਸ਼ਾਨਾ ਸੱਚ ਦੀ ਪਰਾਪਤੀ ਹੈ, ਜਿਸ ਨੂੰ ਧਰਮ ਦੀ ਬੋਲੀ ਵਿਚ 'ਰੱਬੀ ਮਿਲਾਪ' ਕਿਹਾ ਜਾਂਦਾ ਹੈ। ਹਰ ਮਨੁੱਖੀ ਜੀਵਨ ਦੇ ਸਾਮ੍ਹਣੇ ਸਭ ਤੋਂ ਜ਼ਰੂਰੀ ਸਵਾਲ ਇਹ ਹੈ :—

'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ?'

ਗੁਰੂ ਗ੍ਰੰਥ ਸਾਹਿਬ ਇਸੇ ਸਵਾਲ ਦਾ ਤਸੱਲੀਬਖਸ਼ ਅਨੁਭਵੀ ਜਵਾਬ ਹੈ। ਸਤਿਗੁਰੂਆਂ ਇਸੇ ਸਚਾਈ ਦੀ ਦਵਾਈ ਨਾਲ ਰੋਗੀ ਸੰਸਾਰ ਦਾ ਇਲਾਜ ਕੀਤਾ ਸੀ। ਡਾਕਟਰ ਗੋਕਲ ਚੰਦ ਨਾਰੰਗ ਦੇ ਸ਼ਬਦਾਂ ਵਿਚ 'ਪੰਜਾਬ ਤਾਂ ਰੂਹਾਨੀ ਭੋਖੜੇ ਤੋਂ ਬਚਿਆ ਹੀ ਇਸੇ ਇਸੇ ਦੇ ਸਦਕੇ ਹੈ।'† ਜਦੋਂ ਜਦੋਂ ਵੀ ਗੁਰੂ, ਜ਼ਿੰਦਗੀ ਨੂੰ ਔਕੜਾਂ ਵਿਚ ਘਿਰਿਆ ਹੋਇਆ ਦੇਖਦੇ, ਉਨ੍ਹਾਂ ਦਾ ਕ੍ਰਿਪਾਲੂ ਹਿਰਦਾ ਰਹਿਮਤ ਵਿਚ ਸਚਾਈ ਦਾ ਅੰਮ੍ਰਿਤ ਲੈ ਕੇ ਉਛਲਦਾ, ਉਹ ਗਾ ਉਠਦੇ ਤੇ ਗਾ ਗਾ ਕੇ ਹੀ ਸਾਰੇ ਰੋਗਾਂ ਨੂੰ ਧੋਂਦੇ ਜਾਂਦੇ। ਗੁਰੂ ਜੀ ਤੇ ਕਈ ਵੇਰ ਕਹਿੰਦੇ, 'ਮਰਦਾਨਿਆ! ਰਬਾਬ ਛੇੜ, ਬਾਣੀ' ਆਈ ਹੈ'; ਬਾਣੀ ਰੂਹਾਨੀਅਤ ਦੇ ਸ਼ਾਹਾਨਾ ਠਾਠ ਵਿਚ

---

* ਬਾਝਹੁ ਸਚੇ ਨਾਮ ਦੇ, ਹੋਰ ਕਰਾਮਾਤ ਅਸਾਥੇ ਨਾਹੀ
ਗੁਰ ਸੰਗਤਿ ਬਾਣੀ ਬਿਨਾ; ਦੂਜੀ ਓਟ ਨਹੀਂ ਹੈ ਰਾਈ। [ਭਾ: ਗੁਰਦਾਸ

† ...the Granth Sahib in the Punjab saved the Hindus from spiritual starvation and prevented them from crossing over the religious bourne from which no return was possible.'



Sri Satguru Jagjit Singh Ji eLibrary NamdhariElibrary@gmail.com

ਵਿਸਮਾਦੀ ਹੁਲਾਰੇ ਨਾਲ ਝੂਲਦੀ ਆਉਂਦੀ ਸੀ। ਦਰਿਆਵਾਂ, ਨਦੀਆਂ ਦੇ ਕਿਨਾਰੇ, ਚਮਕਦੇ ਸਿਤਾਰੇ, ਭਿੰਨੜੀ ਰੈਣ ਦੇ ਨਜ਼ਾਰੇ; ਰੂਹਾਨੀ ਹੁਲਾਰੇ ਤੇ ਦੁਖੀ ਹਿਰਦਿਆਂ ਲਈ ਹਮਦਰਦੀ-ਭਰੇ ਹੁੰਗਾਰੇ ਇਸ ਬਾਣੀ ਦੇ ਆਗਮਨ ਦਾ ਸਹੀ ਸਮਾਂ ਤੇ ਸਥਾਨ ਸਨ। ਗੁਰੂ ਦੀ ਪਾਰਦਰਸ਼ੀ ਆਤਮਾ ਜੋ ਕੁਝ ਵੀ ਸੱਚ ਤੇ ਸੁੰਦਰ ਹੈ, ਉਸ ਨੂੰ ਆਪਣੇ ਆਪ ਵਿਚ ਚਿਤ੍ਰਿਤ ਕਰੀ ਜਾਂਦੀ ਸੀ। ਇਨ੍ਹਾਂ ਸ਼ਬਦੀ-ਚਿਤ੍ਰਾਂ ਨੂੰ ਗੁਰੂ ਦੇ ਸਿਖ ਨਾਲੋ ਨਾਲ ਲਿਖਦੇ ਜਾਂਦੇ ਤੇ ਗੁਰੂ ਜੀ ਆਪ ਵੀ ਇਸ ਦਾ ਸੰਗ੍ਰਹਿ ਕਰਦੇ ਰਹਿੰਦੇ ਸਨ। ਇਤਿਹਾਸ ਵਿਚ ਕਿਤੇ ਕਿਤੇ ਗੁਰੂਨਾਨਕ ਸਾਹਿਬ ਪਾਸ ਪੋਥੀ ਯਾ ਕਿਤਾਬ, ਜੋ ਉਹ ਦੌਰਿਆਂ ਸਮੇਂ ਸਦਾ ਆਪਣੇ ਨਾਲ ਰਖਿਆ ਕਰਦੇ ਸਨ, ਹੋਣ ਦਾ ਜ਼ਿਕਰ ਆਇਆ ਹੈ। ਜਨਮ ਸਾਖੀ ਵਿਚ ਭਾਈ ਸ਼ੀਹਾਂ ਉਪਲ ਤੇ ਭਾਈ ਮਨਸੁਖ ਆਦਿ ਵਲੋਂ ਬਾਬੇ ਨਾਨਕ ਦੀ ਬਾਣੀ ਸੰਗ੍ਰਹਿ ਕਰਨ ਦਾ ਵੀ ਉੱਲੇਖ ਹੈ।

ਇਹ ਗੁਰੂਆਂ ਦਾ ਪਹਿਲੇ ਸੋਚਿਆ-ਸਮਝਿਆ ਨਿਸ਼ਾਨਾ ਸੀ ਕਿ ਉਹ ਤਮਾਮ ਰੂਹਾਨੀ ਤਜਰਬੇ ਸਾਹਿਤਕ ਤੇ ਸੰਗੀਤਕ ਰੰਗ ਵਿਚ ਕਲਮਬੰਦ ਕਰਦੇ ਜਾਣ ਕਿਉਂਕਿ ਉਸ ਸਮੇਂ ਸਾਹਿਤਕਾਰ (ਲਿਖਾਰੀ) ਜ਼ਿੰਦਗੀ ਦੇ ਸੁੱਚੇ ਅਸਲੀ ਸਾਹਿੱਤ ਤੋਂ ਭੁਲ ਕੇ ਹੋਰ ਪਾਸੇ ਲਗੇ ਹੋਏ ਸਨ। ਜੈਸਾ ਕਿ ਗੁਰੂ ਸਾਹਿਬ ਨੇ ਕਿਹਾ ਹੈ :—

ਨਾਮ ਵਿਸਾਰਹਿ ਬੇਦ ਸਮਾਲਹਿ, ਬਿਖ ਭੂਲੇ ਲੇਖਾਰੀ। {ਗੁਰੂ ਨਾਨਕ}

ਇਸੇ ਕਰਕੇ ਅਸਲੀ ਰੂਹਾਨੀ-ਸਾਹਿਤ ਦੇ ਮਹਾਨ ਚਿੰਤਕ ਗੁਰੂ ਨਾਨਕ ਸਾਹਿਬ ਨੇ ਆਪਣੀ ਹਿੰਦੁਸਤਾਨ ਭਰ ਦੀ ਯਾਤਰਾ ਵਿਚ ਕਈ ਹੋਰ ਸੰਤਾਂ ਮਹਾਤਮਾਂ ਦੇ ਵੀ ਸੁੱਚੇ ਬਚਨ ਸੰਚਿਤ ਕੀਤੇ।

ਬਾਬਾ ਫਰੀਦ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਪਾਸ ਇਕੱਠੀ ਕੀਤੀ ਜਾਣ ਦਾ ਸਬੂਤ ਸਾਨੂੰ ਗੁਰੂ ਜੀ ਦੀ ਬਾਣੀ ਵਿਚੋਂ ਹੀ ਮਿਲਦਾ ਹੈ, ਕਿਉਂਕਿ ਉਨ੍ਹਾਂ ਕਈ ਸ਼ਬਦ, ਸ਼ੇਖ ਫਰੀਦ ਜੀ ਦੀਆਂ ਗੱਲਾਂ ਨੂੰ ਸਪਸ਼ਟ ਕਰਨ ਲਈ ਆਪ ਲਿਖੇ ਸਨ। ਗੁਰੂ ਸਾਹਿਬ ਨੇ ਗੁਰੂ ਅੰਗਦ ਜੀ ਨੂੰ ਗੁਰਿਆਈ ਦੇਂਦਿਆਂ ਇਹ ਬਾਣੀ ਦਾ ਭੰਡਾਰ*

* ਤਿਤੁ ਮਹਲਿ ਸ਼ਬਦ ਹੋਆ ਸੋ ਪੋਥੀ ਜੁਬਾਨਿ ਗੁਰਅੰਗਦ ਜੋਗ ਮਿਲੀ।
(ਪੁਰਾਤਨ ਜਨਮ ਸਾਖੀ, ਪੰਨਾ 137)



Sri Satguru Jagjit Singh Ji eLibrary NamdhariElibrary@gmail.com

ਵੀ ਸੌਂਪਿਆ। ਗੁਰੂ ਅੰਗਦ ਜੀ ਨੇ ਆਪ ਭਾਵੇਂ ਥੋੜ੍ਹੀ ਹੀ ਰਚਨਾ ਕੀਤੀ ਪਰ ਭਾਈ ਪੈੜੇ ਮੋਖੇ ਪਾਸੋਂ ਬਾਣੀ ਨੂੰ ਗੁਰਮੁਖੀ ਲਿਪੀ ਵਿਚ ਲਿਖਾ ਕੇ ਸਿਖਾਂ ਵਿਚ ਕਾਫੀ ਪਰਚਾਰਿਆ ਤੇ ਗੁਰੂ ਬਾਬੇ ਦੀ 'ਜਨਮ ਸਾਖੀ' ਵੀ ਲਿਖਵਾਈ। ਗੁਰੂ ਅਮਰਦਾਸ ਜੀ ਭਾਵੇਂ ਬੁਢਾਪੇ ਸਮੇਂ ਗੁਰੂ ਸ਼ਰਣ ਆਏ ਪਰੰਤੂ ਗੁਰਬਾਣੀ ਨੇ ਉਨ੍ਹਾਂ ਅੰਦਰ ਸਦਾ ਜੋਬਨ ਤੇ 'ਗੁਰਮੁਖਿ ਬੁਢੇ ਕਦੇ ਨਾਹੀ' ਵਾਲੀ ਅਵਸਥਾ ਪੈਦਾ ਕਰ ਦਿਤੀ ਸੀ। ਇਸ ਸਮੇਂ ਬਾਣੀ ਦੀ ਵਡਿਆਈ ਬਣਨ ਕਾਰਨ ਕੱਚੀ ਬਾਣੀ ਵੀ ਉਚਾਰੀ ਜਾਣ ਲਗ ਪਈ ਸੀ, ਇਸੇ ਕਰਕੇ ਉਨ੍ਹਾਂ ਨੂੰ 'ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ' ਦੀ ਹਦਾਇਤ ਕਰਨੀ ਪਈ।* ਉਹ ਆਪ ਲੰਮਾ ਤਜਰਬਾ ਰਖਣ ਵਾਲੇ ਕਵੀ ਸਨ ਤੇ ਉਨ੍ਹਾਂ ਦੇ ਪਰਵਾਰ ਵਿਚ ਵੀ ਇਸ ਰੂਹਾਨੀ ਕਵਿਤਾ ਦਾ ਬਹੁਤ ਸ਼ੌਕ ਸੀ। ਚੁਨਾਂਚਿ ਉਨ੍ਹਾਂ ਆਪਣੇ ਸਪੁਤਰ ਬਾਬਾ ਮੋਹਨ ਜੀ ਤੇ ਪੋਤਰੇ-ਸਹੰਸ੍ਰ ਰਾਮ ਜੀ ਤੋਂ ਬਾਣੀ ਦਾ ਕਾਫੀ ਸੰਗ੍ਰਹਿ ਕਰਵਾਇਆ। †

ਗੁਰੂ ਰਾਮਦਾਸ ਜੀ ਨੇ ਪ੍ਰੇਮ ਰੰਗ ਵਿਚ ਬਾਣੀ ਉਚਾਰੀ ਤੇ ਖੁਦ ਲਿਖੀ ਵੀ। ਪੰਚਮ ਗੁਰੂ ਨੇ, ਪਿਤਾ ਗੁਰੂ ਰਾਮਦਾਸ ਜੀ ਵਲੋਂ ਲਿਖੇ ਖਰੜੇ ਦੇ ਆਧਾਰ ਉਤੇ ਹੀ ਗੁਰੂ ਨਾਨਕ ਦਾ 'ਜਪੁ' ਬੀੜ ਤਿਆਰ ਕਰਨ ਸਮੇਂ ਮੁੱਢ ਵਿਚ ਉਤਾਰਿਆ ਸੀ ਤੇ ਇਨ੍ਹਾਂ ਦੇ ਛੋਟੇ ਪੁੱਤਰ ਸ੍ਰੀ ਅਰਜਨ ਤਾਂ ਜਮਾਂਦਰੂ ਹੀ ਕਵੀ ਸਨ, ਜਿਨ੍ਹਾਂ ਦੇ ਬਾਰੇ ਉਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਜੀ ਕਿਹਾ ਕਰਦੇ ਸਨ :

'ਦੋਹਤਾ ਬਾਣੀ ਕਾ ਬੋਹਿਥਾ।'

ਜਿਸ ਸਮੇਂ ਗੁਰੂ ਪਰਵਾਰ ਪਾਸ ਸੰਤ ਬਚਨਾਂ ਦਾ ਭਰਪੂਰ ਖਜਾਨਾ ਹੋ ਗਿਆ ਇਹ ਵਡੀ ਕਰਾਮਾਤ ਸੀ, ਮਹਿਕਾਂ-ਭਰੀ ਕਸਤੂਰੀ ਸੀ, ਜਿਸ ਦੇ ਸ਼ੈਦਾਈ ਕੀਤੇ ਸਿਖ, ਗੁਰੂ ਪਾਸ ਦੂਰੋਂ ਦੂਰੋਂ ਪੁਜਦੇ ਸਨ। ਇਹ ਗੱਲ ਵੇਖਕੇ ਗੁਰੂ ਅਰਜਨ ਜੀ ਦੇ ਭਰਾ

---

* ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚ ਆਈ
ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਸੁਰਤਿ ਸਮਾਈ। (ਮ: ੧)

† ਜਬ ਹੀ ਬਯ ਕਰ ਭਏ ਵਡੇਰਾ। ਸਤਿਗੁਰੂ ਬਾਨੀ ਲਿਖਹਿ ਘਨੇਰਾ
(ਗੁਰਪ੍ਰਤਾਪ ਸੂਰਜ)
(ਰਾਸ ੧, ਅਧਿਆ, ੫੦)



Sri Satguru Jagjit Singh Ji eLibrary NamdhariElibrary@gmail.com

ਪ੍ਰਿਥੀ ਚੰਦ ਨੇ ਇਸ ਕਰਾਮਾਤ ਰਾਹੀਂ ਸਾਰੀ ਸਿਖੀ ਸੇਵਕੀ ਨੂੰ ਆਪਣੇ ਨਾਲ ਜੋੜ ਲੈਣਾ ਚਾਹਿਆ। ਚੁਨਾਂਚਿ ਉਸ ਨੇ ਵੀ ਮਿਹਨਤ ਕਰ ਕਰਾ ਕੇ ਚਾਰ ਗੁਰੂਆਂ ਦੇ ਬਚਨਾਂ ਦੀ ਇਕ ਵੱਡੀ ਪੁਸਤਕ ਬਣਾਈ, ਜਿਸ ਵਿਚ ਕੁਝ ਆਪਣੀ ਵੀ ਬਾਣੀ ਲਿਖਾ ਦਿਤੀ। ਗੁਰੂਆਂ ਦੇ ਹਜ਼ੂਰੀ ਸਿਖ-ਖਾਨਦਾਨ ਵਿਚੋਂ ਤੇ ਭਾ: ਮਨੀ ਸਿੰਘ ਜੀ ਦੇ ਸਮ-ਕਾਲੀ ਸਿਖ ਵਿਦਵਾਨ ਭਾ: ਕੇਸਰ ਸਿੰਘ ਜੀ ਛਿਬਰ 'ਬੰਸਾਵਲੀਨਾਮੇ' ਵਿਚ ਲਿਖਦੇ ਹਨ :

'ਡੂਮ ਲਗੇ ਸ਼ਬਦ ਮੀਣਿਆਂ ਦੇ ਗਾਵਣ
ਦੂਜਾ ਦਰਬਾਰ ਵਡਾ, ਗੁਰਿਆਈ ਦਾ ਲਗੇ ਲਾਵਣ
ਮੀਣਿਆਂ ਭੀ ਇਕ ਪੁਸਤਕ ਗ੍ਰੰਥ ਬਣਾਇਆ
ਚਹੁ ਪਾਤਸ਼ਾਹੀਆਂ ਦੇ ਸ਼ਬਦ, ਬਾਣੀ ਲਿਖ ਵਿਚ ਪਾਇਆ। ੯੧।

(ਬੰਸਾਵਲੀ ਨਾਮਾ)

ਇਸ ਤੋਂ ਪਹਿਲਾਂ ਹੀ ਗੁਰੂ ਅਰਜਨ ਦੇਵ ਜੀ ਗੁਰਧਾਮਾਂ ਦੀ ਉਸਾਰੀ ਵਿਚ ਰੁਝੇ ਹੋਏ ਵੀ ੧੬੪੭ ਬਿ: ਲਾਗੇ ਚਾਗੇ ਕਈ ਸਿਆਣੇ ਲਿਖਾਰੀ—ਭਾਈ ਸੰਤ ਰਾਮ, ਹਰੀਆ, ਸੁਖਾ ਤੇ ਮਨਸਾ ਰਾਮ-ਆਦਿਕ ਨੂੰ ਲਾ ਕੇ ਸ਼ੁੱਧ ਬਾਣੀ ਲਿਖਾਉਣ ਦੇ ਕੰਮ ਨੂੰ ਆਰੰਭ ਕਰ ਚੁਕੇ ਸਨ, ਜੈਸਾ ਕਿ ਉਪਰੋਕਤ ਲਿਖਾਰੀ ਹੀ ਦੱਸਦਾ ਹੈ :—

ਸਾਹਿਬ ਲਗੇ ਉਚਾਰਨ,
ਰਸਨਾ ਤੇ ਸ਼ਬਦ ਬਾਣੀ।
ਚਾਰ ਲਿਖਾਰੀ ਤੀਰ ਅਪਨੇ ਠਹਿਰਾਏ—
ਲਿਖਦੇ ਜਾਣ, ਸਾਹਿਬ ਜੋ ਕੁਝ ਰਸਨੀ ਅਲਾਏ।
ਭਾਈ ਸੰਤ ਰਾਮ ਤੇ ਹਰੀਆ, ਸੁਖਾ, ਮਨਸਾ ਰਾਮ
ਲਿਖਦੇ ਜਾਣ, ਸਾਹਿਬ ਜੋ ਕਰਨ ਬਖਾਨ। ੩੧।

ਪਰੰਤੂ ਜਦੋਂ ਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਮੀਣੇ ਸ਼ਰਾਰਤ ਕਰਕੇ ਬਾਣੀ ਵਿਚ ਮਿਲਾਵਟ ਕਰ ਰਹੇ ਹਨ ਤਾਂ ਆਪ ਨੇ ਇਸ ਜ਼ਰੂਰੀ ਕੰਮ ਨੂੰ ਛੇਤੀ ਨਿਪਟਾਣ ਲਈ ਮਹਾਨ ਜਤਨ ਅਰੰਭ ਦਿਤੇ। ਭਾਵੇਂ ਉਨ੍ਹਾਂ ਦੇ ਪਾਸ ਗੁਰੂਆਂ ਤੇ ਭਗਤਾਂ ਦੀ ਬਾਣੀ ਮੌਜੂਦ ਸੀ, ਫਿਰ ਵੀ ਉਹ ਚਾਹੁੰਦੇ ਸਨ ਕਿ ਸਤਿਗੁਰੂਆਂ ਦਾ ਕੋਈ ਅੰਮ੍ਰਿਤ-ਬਚਨ ਸਾਡੇ ਇਸ ਸੰਗ੍ਰਹਿ ਤੋਂ ਬਾਹਰ ਨਾ ਰਹਿ ਜਾਵੇ। ਇਸੇ



Sri Satguru Jagjit Singh Ji eLibrary NamdhariElibrary@gmail.com

ਖਿਆਲ ਨਾਲ ਉਨ੍ਹਾਂ ਸਾਰੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਕਿ ਜਿਸ ਪਾਸ ਵੀ ਗੁਰੂ ਦਾ ਸ਼ਬਦ ਲਿਖਿਆ ਹੋਵੇ, ਉਹ ਫੌਰਨ ਸਾਡੇ ਪਾਸ ਪੁਜਦਾ ਕਰੇ। ਇਸੇ ਖਿਆਲ ਨਾਲ ਉਨ੍ਹਾਂ ਲੰਕਾ ਦੇ ਰਾਜੇ ਪਾਸ 'ਪ੍ਰਾਣ ਸੰਗਲੀ' ਨਾਮੀ ਪੁਸਤਕ ਲਿਆਉਣ ਲਈ ਉਚੇਚਾ ਭਾਈ ਪੈੜੇ ਨੂੰ ਭੇਜਿਆ ਕਿਉਂਕਿ ਇਸ ਰਚਨਾ ਬਾਰੇ ਖਿਆਲ ਸੀ ਕਿ ਸ਼ਾਇਦ ਗੁਰੂ ਨਾਨਕ ਜੀ ਦੇ ਇਲਾਹੀ ਕਲਾਮ ਦਾ ਕੋਈ ਸੰਗ੍ਰਹਿ ਹੈ ਪਰ ਇਹ ਗੱਲ ਠੀਕ ਨਾ ਨਿਕਲੀ। ਇਸੇ ਤਰ੍ਹਾਂ ਉਨ੍ਹਾਂ ਆਪਣੇ ਮਾਮੇ ਬਾਬਾ ਮੋਹਨ ਜੀ ਪਾਸੋਂ ਵੀ ਆਪ ਜਾ ਕੇ ਬਾਣੀ ਦੀਆਂ ਸੈਂਚੀਆਂ ਲਿਆਂਦੀਆਂ ਤਾਂ ਕਿ ਉਨ੍ਹਾਂ ਤੋਂ ਵੀ ਗੁਰਬਾਣੀ ਸੰਪਾਦਨ ਵਿਚ ਸਹਾਇਤਾ ਲਈ ਜਾ ਸਕੇ। ਇਹ ਸਾਰਾ ਮਸਾਲਾ ਜਮ੍ਹਾਂ ਕਰਨ ਤੇ ਗੁਰੂ ਜੀ ਨੇ ਕਲਮ ਦੇ ਧਨੀ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੂੰ ਆਪਣੇ ਨਾਲ ਲਾਇਆ, ਕਿਉਂਕਿ ਇਹ ਕੰਮ ਕਾਫੀ ਸਿਆਣਪ ਤੇ ਲਗਾਤਾਰ ਮਿਹਨਤ ਦਾ ਸੀ। ਸਾਰੀ ਬਾਣੀ ਨੂੰ ਰਾਗਾਂ, ਛੰਦਾਂ ਤੇ ਵੱਖ ਵੱਖ ਗੁਰੂ ਵਿਅਕਤੀਆਂ ਦੀ ਤਰਤੀਬ ਅਨੁਸਾਰ ਸੰਚਯ ਕਰਨਾ ਸੀ। ਭਾਈ ਕੇਸਰ ਸਿੰਘ ਜੀ ਲਿਖਦੇ ਹਨ :—

> ਬਚਨ ਕੀਤਾ, ਭਾਈ ਗੁਰਦਾਸ ! ਗੁਰੂ ਕੀ ਬਾਣੀ ਜੁਦਾ ਕਰੀਐ
> ਮੀਣੇ ਪਾਨ ਲਗੇ ਨੀ ਰਲਾ, ਸੋ ਨਿਆਰੀ ਕਰ ਧਰੀਏ।
> ਸੋ ਸਾਹਿਬ ਅਗੇ ਹੀ, ਬਾਣੀ ਉਚਾਰ ਕਰਤ ਸੇ ਭਏ
> ਸੋ ਭਾਈ ਗੁਰਦਾਸ, ਸਭ ਇਕੱਤਰ ਕਰ ਲਏ। ।੯੬।

ਲਗਪਗ ਛੇ ਹਜ਼ਾਰ ਸ਼ਬਦਾਂ ਦੀ ਛਾਣਬੀਣ ਕਰਦਿਆਂ ਕਾਫ਼ੀ ਸਮਾਂ ਲਗਿਆ ਹੋਵੇਗਾ ਤੇ ਸੋਧ ਸੁਧਾਈ ਕਰਦਿਆਂ ਸ਼ਾਇਦ ਕਈ ਕੱਚੇ ਖਰੜੇ ਵੀ ਤਿਆਰ ਕਰਨੇ ਪਏ ਹੋਣਗੇ।

ਜਦੋਂ ਸਤਿਗੁਰੂ ਇਲਾਹੀ ਗਿਆਨ ਦੀ ਸਾਂਝੀ ਧਰਮ-ਪੁਸਤਕ ਤਿਆਰ ਕਰ ਰਹੇ ਸਨ, ਆਲੇ-ਦੁਆਲੇ ਇਸ ਦੀ ਕਾਫ਼ੀ ਚਰਚਾ ਹੋ ਰਹੀ ਸੀ। ੧੬੫੪ ਬਿ: ੨੫ ਮੱਘਰ ਨੂੰ ਬਾਦਸ਼ਾਹ ਅਕਬਰ ਵੀ ਇਸ ਇਲਾਹੀ ਕਲਾਮ ਦੇ ਦੀਦਾਰ ਲਈ ਗੁਰੂ ਜੀ ਪਾਸ ਕਰਤਾਰਪੁਰ ਆਇਆ ਤੇ ਉਸ ਨੇ ਇਸ ਉਪਕਾਰੀ ਯਤਨ ਦੀ ਬਹੁਤ ਸ਼ਲਾਘਾ ਕੀਤੀ। ਸਾਲਾਂ ਦੀ ਮੇਹਨਤ ਬਾਦ ਸਤਿਗੁਰਾਂ ਸ੍ਰੀ ਰਾਮਸਰ ਅੰਮ੍ਰਿਤਸਰ ਵਿਚ ਇਕਾਂਤ ਬਹਿ ਕੇ ੧੬੦੧ ਈ: ਵਿਚ ਇਹ ਮਹਾਨ ਕਾਰਜ ਸਿਰੇ ਚੜ੍ਹਾਇਆ। ਭਾਵੇਂ



Sri Satguru Jagjit Singh Ji eLibrary NamdhariElibrary@gmail.com

ਕਈ ਹੋਰ ਲਿਖਾਰੀਆਂ ਵੀ ਇਸ ਕੰਮ ਵਿਚ ਹਿਸਾ ਲਿਆ ਮਗਰ ਮੋਹਰੀ ਲਿਖਾਰੀ ਭਾ: ਗੁਰਦਾਸ ਜੀ ਹੋਣ ਕਰਕੇ ਉਨ੍ਹਾਂ ਦਾ ਨਾਮ ਹੀ ਵਧੇਰੇ ਪ੍ਰਸਿੱਧ ਹੋਇਆ।

ਜਦੋਂ ਸਿਖ ਸੰਗਤਾਂ ਵਿਚ ਇਹ ਪਤਾ ਲਗਾ ਕਿ ਗੁਰੂ ਜੀ ਨੇ ਸਾਰੇ ਗੁਰੂਆਂ ਤੇ ਭਗਤਾਂ ਦੀ ਬਾਣੀ ਦਾ ਬਾਤਰਤੀਬ ਸੰਗ੍ਰਹਿ ਕਰਵਾ ਕੇ ਇਹ ਅਨੂਪਮ ਗ੍ਰੰਥ ਤਿਆਰ ਕਰ ਲਿਆ ਹੈ ਤਾਂ ਇਸ ਦੇ ਉਤਾਰਾ ਕਰਨ ਦਾ ਚਾਅ ਕਈ ਸਿੱਖ ਹਿਰਦਿਆਂ ਵਿਚ ਜਾਗਿਆ ਕਿਉਂਕਿ ਸਿਖਾਂ ਵਿਚ ਵੀ ਬਾਣੀ ਲਿਖਣ ਦਾ ਬਹੁਤ ਸ਼ੌਕ ਸੀ ਜਿਵੇਂ ਕਿ ਭਾ: ਬੰਨੋ ਦੇ ਉਦਮ ਤੋਂ ਪ੍ਰਗਟ ਹੈ। ਛਾਪਾਖਾਨਾ ਤਾਂ ਹੈ ਨਹੀਂ ਸੀ, ਹੱਥਾਂ ਨਾਲ ਲਿਖ ਲਿਖ ਕੇ ਹੀ ਬਾਣੀ ਦਾ ਪਰਚਾਰ ਕੀਤਾ ਜਾਂਦਾ ਸੀ, ਮਾਨੋ ਇਹ ਸਾਰੀ ਸਿੱਖੀ ਦਾ ਧੁਰਾ ਸੀ। ਭਾ: ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਕਈ ਥਾਂ ਇਸ ਲਿਖਣ-ਸੇਵਾ ਦੀ ਪਰਸ਼ੰਸਾ ਕਰਦਿਆਂ ਕਿਹਾ ਹੈ :—

'ਗੁਰਮੁਖਿ ਹਥ ਸਕਥ ਹਨ, ਸਾਧ ਸੰਗਤਿ ਗੁਰ ਕਾਰ ਕਮਾਵੈ।
ਪਾਣੀ ਪੱਖਾ ਪੀਹਣਾ, ਪੈਰ ਧੋਇ ਚਰਣਾਮ੍ਰਿਤ ਪਾਵੈ।
ਗੁਰਬਾਣੀ ਲਿਖ ਪੋਥੀਆਂ, ਤਾਲ ਮ੍ਰਿਦੰਗ ਰਬਾਬ ਵਜਾਵੈ।' (ਵਾਰ ੬)
'ਗੁਰਸਿਖੀ ਦਾ ਲਿਖਣਾ, ਗੁਰਬਾਣੀ ਸੁਣਿ ਸਮਝਿ ਲਿਖੈ।' (ਵਾਰ ੨੮)
'ਪਾਂਧਾ ਭੂਲਾ ਜਾਣੀਐ, ਗੁਰਬਾਣੀ ਗਾਇਣ ਲੇਖਾਰੀ
ਡਲੇਵਾਸੀ ਸੰਗਤਿ ਭਾਰੀ।' (ਵਾਰ ੧੧)

ਜਦੋਂ ਅਸੀਂ ਸਿਖ ਇਤਿਹਾਸ ਵਿਚ ਗੁਰਬਾਣੀ ਸਬੰਧੀ ਸਿੱਖ ਗੁਰੂਆਂ ਦੀ ਅਤੁੱਟ ਘਾਲਣਾ, ਮੇਹਨਤ ਤੇ ਸਤਿਕਾਰ ਬਾਰੇ ਵਿਚਾਰ ਕਰਦੇ ਹਾਂ, ਇਉਂ ਮਾਲੂਮ ਹੁੰਦਾ ਹੈ ਕਿ ਗੁਰੂਆਂ ਰੂਹਾਨੀਅਤ ਦਾ ਜੋ ਚਮਨ ਲਾਇਆ, ਮਾਨੋ ਗੁਰੂ ਗ੍ਰੰਥ ਸਾਹਿਬ ਉਸ ਦੇ ਚੋਣਵੇਂ ਫੁਲਾਂ ਦਾ ਗੁਲਦਸਤਾ ਸੀ। ਇਹ ਹੀ ਨਹੀਂ ਕਿ ਗੁਰੂਆਂ ਇਸ ਵਿਚ ਕੇਵਲ ਆਪਣੀ ਬਾਣੀ ਹੀ ਸੰਗ੍ਰਹਿ ਕਰਵਾਈ ਬਲਕਿ ਉਨ੍ਹਾਂ ਭਗਤੀ ਲਹਿਰ ਦੇ ਤਮਾਮ ਸੰਤਾਂ ਭਗਤਾਂ ਦੇ ਪੰਜ ਛੇ ਸਦੀਆਂ ਦੇ ਸੁੰਦਰ ਬਚਨਾਂ ਨੂੰ ਬਗੈਰ ਕਿਸੇ ਜਨਮ, ਜਾਤੀ, ਮਜ਼੍ਹਬ ਤੇ ਦੇਸ਼-ਭੇਦ ਦੇ ਇਸ ਵਿਚ ਸ਼ਾਮਲ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਕੁਲ 5894 ਸ਼ਬਦ ਹਨ, ਜਿਨ੍ਹਾਂ ਵਿਚੋਂ 4956 ਗੁਰੂਆਂ ਦੇ ਤੇ 938 ਭਗਤਾਂ ਤੇ ਭੱਟਾਂ ਆਦਿ ਦੀ ਰਚਨਾ ਗਿਣੀ ਗਈ ਹੈ।




Sri Satguru Jagjit Singh Ji eLibrary NamdhariElibrary@gmail.com

ਇਹ ਸਚਾਈ ਦੀ ਮਹਾਨਤਾ, ਤੇ ਵੰਡ-ਵਿਖੇਵਿਆਂ ਵਾਲੇ ਦੇਸ ਵਿਚ ਮਨੁਖੀ ਸਮਾਨਤਾ ਦੀ ਸਭ ਤੋਂ ਸੁੰਦਰ ਮਿਸਾਲ ਸੀ, ਜੋ ਗੁਰੂ ਜੀ ਨੇ ਕਰ ਕੇ ਦਿਖਾਈ। ਰੂਹਾਨੀ ਵਿਸ਼ੇਸ਼ਤਾ ਉਨ੍ਹਾਂ ਦੀ ਸਭ ਤੋਂ ਵੱਡੀ ਕਸਵੱਟੀ ਸੀ, ਉਹ ਆਖਦੇ ਸਨ ਕਿ ਸੱਚੀ ਬਾਣੀ ਉਹੋ ਹੈ, ਜਿਸ ਵਿਚ 'ਅੰਮ੍ਰਿਤ ਨਾਮ ਨਿਧਾਨ' ਹੋਵੇ, ਇਹ ਨਾਮ ਹੀ 'ਪਰ੍ਤੱਖ ਗੁਰੂ' ਬਣ ਕੇ ਨਿਸਤਾਰਾ ਕਰਦਾ ਹੈ।

'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ
ਗੁਰਬਾਣੀ ਕਹੈ ਸੇਵਕ ਜਨ ਮਾਨੈ, ਪ੍ਰਤਖ ਗੁਰੂ ਨਿਸਤਾਰੇ।'

ਇਥੇ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਰਹੱਸਵਾਦੀ ਕਵੀਆਂ ਦਾ ਵੇਰਵਾ ਦਿੰਦੇ ਹਾਂ, ਜਿਸ ਤੋਂ ਸਾਰੀ ਗੱਲ ਵਧੇਰੇ ਸਪਸ਼ਟ ਹੋ ਸਕੇ :

| ਨਾਮ | ਜਾਤ | ਦੇਸ | ਕੁਲ ਸ਼ਬਦ |
|---|---|---|---|
| ਗੁਰੂ ਨਾਨਕ (੧੪੬੯-੧੫੩੯) | ਖੱਤਰੀ | ਪੰਜਾਬ | ੯੭੪ |
| ਗੁਰੂ ਅੰਗਦ (੧੫੦੪-੧੫੫੨) | " | " | ੬੨ |
| ਗੁਰੂ ਅਮਰਦਾਸ (੧੪੭੯-੧੫੭੪) | " | " | ੯੦੭ |
| ਗੁਰੂ ਰਾਮਦਾਸ (੧੫੩੪-੧੫੮੧) | " | " | ੬੭੯ |
| ਗੁਰੂ ਅਰਜਨ (੧੫੬੩-੧੬੦੬) | " | " | ੨੨੧੮ |
| ਗੁਰੂ ਤੇਗ ਬਹਾਦਰ (੧੬੨੧-੧੬੭੫) | " | " | ੧੧੫ |
| ਗੁਰੂ ਗੋਬਿੰਦ ਸਿੰਘ (੧੬੬੧-੧੭੦੮) | " | " | ੧ |
| ਕਬੀਰ (੧੩੯੯-੧੪੯੫) | ਜੁਲਾਹਾ | ਉਤਰ ਪ੍ਰਦੇਸ਼ | ੫੪੧ |
| ਫ਼ਰੀਦ (੧੧੭੩-੧੨੬੫) | ਸੱਯਦ ਮੁਸਲਮਾਨ | ਪੰਜਾਬ ੧੧੬+੧੮ | ੧੩੪ |
| ਨਾਮਦੇਵ (੧੨੭੦-੧੩੫੦) | ਛੀਂਬਾ | ਮਹਾਰਾਸ਼ਟਰ | ੬੦ |
| ਰਵਿਦਾਸ (ਪੰਧ੍ਰਵੀਂ ਸਦੀ) | ਚਮਾਰ | ਉਤਰ ਪ੍ਰਦੇਸ਼ | ੪੦ |
| ਤ੍ਰਿਲੋਚਨ (੧੨੬੮ ਜਨਮ) | ਬ੍ਰਾਹਮਣ | ਮਹਾਰਾਸ਼ਟਰ | ੪ |
| ਬੇਣੀ...... | " | ਬਿਹਾਰ | ੩ |
| ਧੰਨਾ (੧੪੧੬ ਜਨਮ) | ਜੱਟ | ਰਾਜਸਥਾਨ | ੪ |
| ਜੈ ਦੇਵ (੧੨੦੧-੧੨੪੫) | ਬ੍ਰਾਹਮਣ | ਬੰਗਾਲ | ੨ |



Sri Satguru Jagjit Singh Ji eLibrary NamdhariElibrary@gmail.com

| | | | |
|---|---|---|---|
| ਭੀਖਨ (੧੫੭੪ ਦੇਹਾਂਤ) | ਮੁਸਲਮਾਨ | ਉਤਰ ਪ੍ਰਦੇਸ਼ | ੨ |
| ਸੈਣ...... | ਨਾਈ | ਰੀਵਾਂ | ੧ |
| ਪੀਪਾ (੧੪੨੬ ਜਨਮ) | ਬ੍ਰਾਹਮਣ | ਗੁਜਰਾਤ | ੧ |
| ਸਧਨਾ ...... | ਕਸਾਈ | ਸਿੰਧ | ੧ |
| ਰਾਮਾਨੰਦ (੧੩੬੬--੧੪੬੭) | ਬ੍ਰਾਹਮਣ | ਉਤਰ ਪ੍ਰਦੇਸ਼ | ੧ |
| ਪਰਮਾਨੰਦ...... | ਬ੍ਰਾਹਮਣ | ਮਹਾਰਾਸ਼ਟਰ | ੧ |
| ਸੂਰਦਾਸ (੧੫੧੬) | ,, | ਪੰਜਾਬ | ੨ |
| ਸੁੰਦਰ (ਸੋਲ੍ਹਵੀਂ ਸਦੀ) | ਖੱਤਰੀ | ,, | ੬ |
| ਮਰਦਾਨਾ (ਸੋਲ੍ਹਵੀਂ ਸਦੀ) | ਮਿਰਾਸੀ | ,, | ੩ |
| ਸੱਤਾ (ਸੋਲ੍ਹਵੀਂ ਸਦੀ) | ਡੂਮ | ,, | ੩ |
| ਰਾਇ ਬਲਵੰਡ (ਸੋਲ੍ਹਵੀਂ ਸਦੀ) | ਰਾਅ ਭੱਟ | ,, | ੫ |
| ਕਲਸਹਾਰ (ਸੋਲ੍ਹਵੀਂ ਸਦੀ) | ,, | ,, | ੫੪ |
| ਜਾਲਪ ,, | ,, | ,, | ੫ |
| ਕੀਰਤ ,, | ,, | ,, | ੮ |
| ਮੱਲ ,, | ,, | ,, | ੩ |
| ਭੱਲ ,, | ,, | ,, | ੧ |
| ਨੱਲ ,, | ,, | ,, | ੧੬ |
| ਭਿਖਾ ,, | ,, | ,, | ੨ |
| ਗਯੰਦ ,, | ,, | ,, | ੧੩ |
| ਬੱਲ ,, | ,, | ,, | ੫ |
| ਹਰਬੰਸ ,, | ,, | ,, | ੨ |
| ਮਥਰਾ ,, | ,, | ,, | ੧੪ |

ਡਾ: ਚਰਨ ਸਿੰਘ ਜੀ ਦੀ ਗਿਣਤੀ ਅਨੁਸਾਰ ਕੁਲ ਜੋੜ ੫੮੯੪ ਹੈ।
ਭਾ: ਕਾਨ੍ਹ ਸਿੰਘ ਨਾਭਾ ਨੇ (ਮਹਾਨ ਕੋਸ਼, ਜਿਲਦ ਦੂਜੀ, ਪੰਨਾ ੧੩੦੭) ਕੁਲ



Sri Satguru Jagjit Singh Ji eLibrary NamdhariElibrary@gmail.com

ਗਿਣਤੀ ੫੮੬੭ ਦਿੱਤੀ ਹੈ। ਵੇਰਵੇ ਵਿਚ ਕਈ ਥਾਂ ਫਰਕ ਹੈ। ਮਹਾਨ ਕੋਸ਼ ਅਨੁਸਾਰ ਗੁਰੂ ਨਾਨਕ ਜੀ ਦੇ ਸ਼ਬਦ ੯੪੭, ਗੁਰੂ ਅੰਗਦ—੬੩, ਗੁਰੂ ਅਮਰਦਾਸ —੮੬੯, ਗੁਰੂ ਰਾਮਦਾਸ—੬੩੮, ਗੁਰੂ ਅਰਜਨ—੨੨੧੨, ਫਰੀਦ—੧੨੩, ਨਾਮਦੇਵ—੬੨, ਕਬੀਰ—੫੩੪, ਰਵਿਦਾਸ—੪੦ ਤੇ ਤ੍ਰਿਲੋਚਨ ਦੇ ੫ ਗਿਣੇ ਗਏ ਹਨ। ਜ਼ਿਆਦਾਤਰ ਇਸ ਫ਼ਰਕ ਦਾ ਕਾਰਣ ਗਿਣਤੀ ਦੇ ਤਰੀਕੇ ਦਾ ਵਿਖੇਵਾਂ ਹੈ ਤੇ ਕੁਝ ਕੁ ਹੋਰ ਗੱਲਾਂ ਵੀ।

ਸ੍ਰੀ ਗੁਰੂ ਗ੍ਰੰਥ ਦੀ ਤਰਤੀਬ ਰਾਗਾਂ ਅਨੁਸਾਰ ਰੱਖੀ ਗਈ ਹੈ। ਦਰਅਸਲ ਸਤਿਗੁਰੂ ਖਿੰਡੀ-ਪੁੰਡੀ ਨਿਖੜੀ ਜ਼ਿੰਦਗੀ ਨੂੰ ਵਿਸਮਾਦ ਪੈਦਾ ਕਰਕੇ ਇਕ-ਸੁਰ ਕਰਨ ਆਏ ਸਨ। ਗਿਆਨ ਮਾਤ੍ਰ ਨਾਲ ਇਹ ਕੰਮ ਹੋਣ ਵਾਲਾ ਨਹੀਂ ਸੀ। ਇਸੇ ਲਈ ਹੀ ਉਹ ਆਪ ਗਾਉਂਦੇ ਤੇ ਗਾ ਕੇ ਹੀ ਬਾਣੀ ਉਚਾਰਦੇ ਸਨ। ਇਸ ਦਾ ਮਨੁੱਖੀ ਬ੍ਰਿਤੀਆਂ ਤੇ ਬੜਾ ਡੂੰਘਾ ਅਸਰ ਪੈਂਦਾ ਸੀ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ, ਮਾਲੀਗਉੜਾ, ਮਾਰੂ, ਤੁਖਾਰੀ, ਕਿਦਾਰਾ, ਭੈਰਉ, ਬਸੰਤ, ਸਾਰੰਗ, ਮਲ੍ਹਾਰ, ਕਾਨੜਾ, ਕਲਿਆਨ, ਪ੍ਰਭਾਤੀ ਤੇ ਜੈਜਾਵੰਤੀ; ਇਨ੍ਹਾਂ ੩੧ ਰਾਗਾਂ ਵਿਚ ਉਚਾਰੀ ਗਈ ਹੈ। ਲਗਪਗ ਇਨ੍ਹਾਂ ਸਾਰੇ ਰਾਗਾਂ ਦੇ ਨਾਮ ਦੇਸਾਂ ਦੇ ਨਾਮ ਤੇ ਪਏ ਹੋਏ ਹਨ। ਗੁਰੂ ਸਾਹਿਬ ਕਈ ਵੇਰ ਸਮੇ ਤੇ ਸਥਾਨ-ਭੇਦ ਅਨੁਸਾਰ ਰੂਹਾਨੀ ਸੰਗੀਤ ਦਾ ਗਾਇਨ ਕਰਕੇ ਹੀ ਜ਼ਿੰਦਗੀ ਦੀਆਂ ਤਰਬਾਂ ਨੂੰ ਹਿਲਾਇਆ ਕਰਦੇ ਸਨ ਤੇ ਉਨ੍ਹਾਂ ਦੀ ਉੱਚੀ ਮਨੋਹਰ ਸ਼ਖ਼ਸੀਅਤ ਸੰਗੀਤ ਰਾਹੀਂ ਜਾਦੂ ਬਰਸਾ ਦੇਂਦੀ ਸੀ।

ਇਸੇ ਤਰ੍ਹਾਂ ਉਨ੍ਹਾਂ ਸਲੋਕ, ਪਉੜੀ, ਛੰਤ, ਅਸ਼ਟਪਦੀ, ਸਵਯੇ, ਬਾਰਾਮਾਹ, ਥਿਤੀ, ਪਹਰੇ, ਵਾਰ, ਪਟੀ, ਘੋੜੀਆਂ, ਅਲਾਹੁਣੀਆ, ਤੇ ਕਰਹਲੇ ਆਦਿਕ ਕਈ ਪੰਜਾਬੀ ਲੋਕ-ਗੀਤਾਂ ਦੀ ਤਰਜ਼ ਨੂੰ ਅਪਣਾ ਕੇ ਅਨੇਕ ਕਿਸਮ ਦੇ ਛੰਦਾਂ ਤੇ ਕਾਵਿ-ਰੂਪਾਂ ਵਿਚ ਬਾਣੀ ਲਿਖੀ। ਇਉਂ ਰਾਗ, ਕਾਵਿਕਲਾ ਤੇ ਅਧਿਆਤਮਕਤਾ ਦੇ ਸੁਮੇਲ ਨੇ ਗੁਰਬਾਣੀ ਨੂੰ ਵਧੇਰੇ ਸੁਹਜਵਾਨ, ਬਲਵਾਨ ਤੇ ਪ੍ਰਭਾਵਸ਼ਾਲੀ ਬਣਾਇਆ।

ਗੁਰੂ ਗ੍ਰੰਥ ਸਾਹਿਬ ਦੀ ਬੋਲੀ ਪੰਜਾਬੀ-ਪ੍ਰਧਾਨ ਸੰਤ ਭਾਸ਼ਾ ਹੈ, ਕਿਤੇ ਕਿਤੇ



Sri Satguru Jagjit Singh Ji eLibrary NamdhariElibrary@gmail.com

ਗਾਥਾ, ਸਹਸਕ੍ਰਿਤੀ, ਫਾਰਸੀ, ਰੇਖਤਾ ਅਤੇ ਕੁਝ ਕੁ ਪ੍ਰਾਂਤਕ ਭਾਸ਼ਾਵਾਂ ਦਾ ਰੰਗ ਵੀ ਹੈ। ਮਿ: ਟ੍ਰੰਪ 'ਗੁਰੂ ਗ੍ਰੰਥ ਨੂੰ ਭਾਰਤੀ ਜ਼ਬਾਨਾਂ ਦਾ ਖਜ਼ਾਨਾ'* ਕਹਿੰਦਾ ਹੈ। ਇਸ ਸੰਤ-ਬਾਣੀ ਦੀ ਭਾਸ਼ਾਈ ਵਿਸ਼ੇਸ਼ਤਾ ਇਹ ਹੈ, ਜਿਤਨੀ ਇਹ ਉਪਰੋਂ ਸਰਲ ਸਾਦੀ ਹੈ, ਉਤਨੀ ਹੀ ਇਹ ਭਾਵ-ਪੂਰਤ ਗੰਭੀਰ ਤੇ ਜੀਵਨ ਦੀਆਂ ਗਹਿਰਾਈਆਂ ਨੂੰ ਛੁਹਣ ਵਾਲੀ ਹੈ। ਇਸ ਦੀ ਇਹ ਗਹਿਰਾਈ ਫੋਕੇ ਦਿਮਾਗੀ ਫ਼ਿਲਾਸਫਰਾਂ ਵਾਲੀ ਨਹੀਂ ਤੇ ਨਾ ਹੀ ਇਸ ਦੀ ਸਾਦਗੀ ਕਿਸੇ ਗਰੀਬੀ ਦੀ ਨਿਸ਼ਾਨੀ ਹੈ। ਸਗੋਂ ਇਹ ਤਾਂ ਸਾਹਿਤਕ ਸੁਹਜ-ਸੁਆਦ ਨਾਲ ਲਬਾਲਬ ਭਰਪੂਰ ਹੈ। ਇਹ ਰਾਮ-ਵਿਯੋਗੀਆਂ ਦੀ ਤੜਪਾਂ ਭਰੀ ਝੀਣੀ ਬਾਣ ਹੈ, ਜਿਸ ਵਿਚ ਫਰੀਦ ਵਰਗੇ ਤਪਸ੍ਵੀ, ਪਿੰਜਰ ਸਰੀਰ ਕਰ ਕਰਾ ਕੇ ਵੀ 'ਪਿਰ ਦੇਖਣ ਕੀ ਆਸ' ਰਖਦੇ ਹਨ। ਕਿਧਰੇ ਦੁਨੀਆਂ ਨੂੰ ਜਗਾਉਣ ਆਏ ਗੁਰੂ ਨਾਨਕ ਸੁਭਾਗੀ ਨੀਂਦ ਦੀ ਤਲਾਸ਼ ਕਰਦੇ ਤੇ ਕਿਧਰੇ ਗੁਰੂ ਅਰਜਨ ਵਰਗੇ ਸ਼ਾਂਤੀ-ਪੁੰਜ ਮਹਾਂਪੁਰਸ਼ ਸੱਜਣ ਨੂੰ ਉਡ ਕੇ ਮਿਲਣ ਲਈ ਤਨ ਵੇਚ ਕੇ ਖੰਭ ਖਰੀਦਣ ਦੀ ਤੀਬਰ ਲਾਲਸਾ ਰਖਦੇ ਹਨ। †

* "But the chief importance of the Sikh Granth lies in the linguistic line, as being treasury of the old Hinduvi dialects" (Adi Granth, Trump, Preface, PP. iii)

† ਸੁਪਨੇ ਆਇਆ ਭੀ ਗਇਆ; ਮੈਂ ਜਲ ਭਰਿਆ ਰੋਇ
ਆਇ ਨਾ ਸਕਾ ਤੁਝ ਕਨਿ ਪਿਆਰੇ ਭੇਜ ਨਾ ਸਕਾ ਕੋਇ।
ਆਉ ਸੁਭਾਗੀ ਨੀਦੜੀਏ, ਮਤ ਸਹੁ ਦੇਖਾ ਸੋਇ। (ਮ: ੧)
'ਖੰਭ ਵਿਕਾਂਦੜੇ ਜੇ ਲਹਾਂ, ਘਿੰਨਾ ਸਾਵੀ ਤੋਲ
ਤੰਨਿ ਜੜਾਈ ਆਪਣੇ, ਲਹਾਂ ਸੁ ਸਜਨ ਟੋਲਿ।' (ਮ: ੫)



Sri Satguru Jagjit Singh Ji eLibrary NamdhariElibrary@gmail.com

ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਪੱਖ ਬਹੁਤ ਲਾਸਾਨੀ ਹੈ। ਪ੍ਰੀਤਮ ਦੇ ਬ੍ਰਿਹੰ ਵਿਚ ਕੋਇਲਾਂ ਸੜ ਸੜ ਕਾਲੀਆਂ ਹੁੰਦੀਆਂ ਜਾਪਦੀਆਂ ਹਨ। ਬੰਬੀਹੇ ਦੀ ਸਿੱਕ-ਭਰੀ ਸੱਦ, ਮੁੰਧਾਂ ਦੀਆਂ ਜੋਬਨ-ਉਮੰਗਾਂ; ਰੁਤਾਂ ਦੀ ਰੰਗਲੀ ਛਹਿਬਤ, ਕੁਦਰਤ ਦਾ ਅਨੂਪਮ ਦ੍ਰਿਸ਼, ਭਗਤਾਂ ਦੀ ਭਿੰਨੜੀ ਰੈਣ, ਗੁਰੂ ਦਰਸ਼ਨ ਦੀ ਝਲਕ ਤੇ ਹੋਰ ਪੁਰਾਣੀਆਂ ਮਿਥਿਹਾਸਕ ਕਹਾਣੀਆਂ ਦੀਆਂ ਨਵੇਂ ਰੰਗ ਵਿਚ ਦਿਤੀਆਂ ਮਿਸਾਲਾਂ ਇਕ ਅਜਬ ਰੰਗ ਪੈਦਾ ਕਰਦੀਆਂ ਹਨ। ਜੇਕਰ ਇਸ ਬਾਣੀ ਨੂੰ ਕੋਈ 'ਗੁਰੂ' ਮੰਨ ਕੇ ਨਾ ਵੀ ਪੜ੍ਹਦਾ ਹੋਵੇ, ਉਸ ਨੂੰ ਇਸ ਦੇ ਇਸ ਸਾਹਿਤਕ ਸੁਆਦ ਅੱਗੇ ਹੀ ਸਿਰ ਝੁਕਾਉਣਾ ਪਵੇਗਾ ਤੇ ਇਸ ਨੂੰ ਗੁਰੂ ਮੰਨਣਾ ਹੀ ਹੋਵੇਗਾ। ਇਹ ਇਕ ਤਰ੍ਹਾਂ ਭਾਰਤ ਦੀ ਮੱਧਕਾਲੀਨ ਸਭਿਅਤਾ ਤੇ ਧਰਮ ਦਾ ਮਹਾਨ ਕੋਸ਼ ਹੈ; ਪੰਜ ਸੱਤ ਸਦੀਆਂ ਦੀ ਅੰਤਰੰਗ ਮਾਨਸਿਕ ਇਤਿਹਾਸਕ ਚਿਤ੍ਰਾਵਲੀ ਹੈ; ਜੈਸੀ ਕਿ ਹੋਰ ਕਿਤੇ ਵੀ ਅਜੇਹੇ ਰੂਪ ਵਿਚ ਪ੍ਰਾਪਤ ਨਹੀਂ।

ਜੇ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਧਾਰਮਕ ਦ੍ਰਿਸ਼ਟੀਕੋਣ ਤੋਂ ਵਿਚਾਰੀਏ ਤਾਂ ਇਸ ਦੀ ਮਹਾਨਤਾ ਬਹੁਤ ਵਧੇਰੇ ਹੈ। ਸੰਸਾਰ ਦਾ ਇਹ ਪਹਿਲਾ ਮਹਾਨ ਗ੍ਰੰਥ ਹੈ ਜਿਸ ਵਿਚ ਤਮਾਮ ਦੇਸ਼; ਨਸਲ ਦੀਆਂ ਵਿੱਥਾਂ ਨੂੰ ਮੇਟ ਕੇ ਹਰ ਹਿੰਦੂ ਮੁਸਲਮਾਨ ਤੇ ਅਛੂਤ ਦੇ ਪਵਿਤਰ ਰੂਹਾਨੀ ਬਚਨਾਂ ਨੂੰ ਇਕੱਤਰ ਕਰਕੇ ਸਮਾਨ ਸਤਿਕਾਰ ਦਿਤਾ ਗਿਆ ਹੈ। ਇਸੇ ਕਰਕੇ ਇਸ ਨੂੰ ਪਹਿਲੀ ਪਵਿੱਤ੍ਰ ਪੁਸਤਕ ਯਾਅਨੀ 'ਆਦਿ ਗ੍ਰੰਥ' ਆਖਿਆ ਗਿਆ ਹੈ। ਦੂਸਰੇ ਇਸ ਦੀ ਨਿਰੋਲਤਾ ਦਾ ਸਬੂਤ ਇਹ ਹੈ ਕਿ ਜਿੱਥੇ ਹਜ਼ਰਤ ਮੂਸਾ, ਸੰਤ ਜ਼ਰਦੁਸ਼ਤ; ਮਹਾਤਮਾ ਬੁੱਧ, ਕਨਫਿਊਸ਼ਸ; ਹਜ਼ਰਤ ਈਸਾ ਤੇ ਹਜ਼ਰਤ ਮੁਹੰਮਦ ਸਾਹਿਬ ਦਾ ਇਲਾਹੀ ਕਲਾਮ ਉਨ੍ਹਾਂ ਤੋਂ ਢੇਰ ਚਿਰ ਬਾਦ ਦੂਸਰਿਆਂ ਹੱਥੋਂ ਸੰਪਾਦਿਤ ਹੋਇਆ, ਉਥੇ ਸਿੱਖ ਗੁਰੂਆਂ ਆਪ ਜੀਉਂਦੇ ਜੀ ਹੀ ਆਪਣੇ ਹੱਥੀਂ ਬੜੀਆਂ ਘਾਲਾਂ ਨਾਲ ਇਸ ਕੁੰਦਨ ਸਚਾਈ ਨੂੰ ਇਕੱਤ੍ਰ ਕੀਤਾ। ਮਿ. ਮੈਕਾਲਿਫ ਨੇ ਇਸ ਗੱਲ ਦੀ ਬੜੀ ਜ਼ੋਰਦਾਰ



Sri Satguru Jagjit Singh Ji eLibrary NamdhariElibrary@gmail.com

ਹਾਮੀ ਭਰੀ ਹੈ । †

ਇਸ ਵਿਚ ਹਿੰਦੂਆਂ, ਮੁਸਲਮਾਨਾਂ, ਜੋਗੀਆਂ, ਵੈਰਾਗੀਆਂ, ਸੰਨਿਆਸੀਆਂ ਆਦਿ ਦੇ ਤਮਾਮ ਭੁਲੇਖਿਆਂ, ਵਹਿਮਾਂ, ਔਖਾਂ ਤੇ ਗਲਤੀਆਂ ਨੂੰ ਸੋਧ ਕੇ ਨਵਾਂ ਜੀਵਨ-ਮਾਰਗ ਦਰਸ ਇਆ ਗਿਆ ਹੈ; ਜੋ ਸਮਾਜ ਵਿਚ ਰਹਿੰਦਿਆਂ ਸਮਾਜਕ ਜੀਵਨੀ ਜੀਊਂਦਿਆਂ ਹੀ ਪਰਮਾਨੰਦ ਦਾ ਮਾਰਗ ਦਰਸਾਉਂਦਾ ਹੈ, ਬਾਕੀ ਅਧਿਆਤਮਕ ਸਾਹਿਤ ਨਾਲੋਂ ਇਹੋ ਇਸ ਦੀ ਵੱਖਰੀ ਵਿਸ਼ੇਸ਼ਤਾ ਹੈ । ਭਗਤੀ ਲਹਿਰ ਨੂੰ ਸਮਾਜਕ ਕ੍ਰਾਂਤੀ ਵਿਚ ਰੰਗ ਕੇ ਪੇਸ਼ ਕਰਨਾ ਹੀ ਗੁਰੂਆਂ ਦਾ ਗੌਰਵ ਸੀ ।

---

† 'ਸਿੱਖ ਮਤ ਤੇ ਹੋਰ ਮਤਾਂ ਵਿਚ ਇਹ ਇਕ ਵੱਡਾ ਫਰਕ ਹੈ ਕਿ ਸਿਖੀ ਸਿਧਾਂਤ ਸਾਡੇ ਪਾਸ ਬਿਲਕੁਲ ਠੀਕ ਤੇ ਸ਼ੁਧ ਰੂਪ ਵਿਚ ਮੌਜੂਦ ਹਨ । ਸਿੱਖ ਗੁਰੂਆਂ ਦੀ ਬਾਣੀ ਬਿਨਾਂ ਕਿਸੇ ਮਿਲਾਵਟ ਦੇ ਐਨ ਉਸੇ ਤਰ੍ਹਾਂ ਸਾਡੇ ਤਕ ਪਹੁੰਚੀ ਹੈ, ਜਿਸ ਤਰ੍ਹਾਂ ਕਿ ਉਨ੍ਹਾਂ ਆਪ ਉਚਾਰੀ ਸੀ । ਦੁਨੀਆਂ ਦੇ ਵੱਡੇ ਮਹਾਂ ਪੁਰਸ਼ਾਂ ਦੇ ਬਾਰੇ ਅਸੀਂ ਪੜ੍ਹਦੇ ਸੁਣਦੇ ਹਾਂ, ਪਰ ਉਨ੍ਹਾਂ ਦੇ ਖਿਆਲ ਹੂ ਬ ਹੂ ਉਸੇ ਸ਼ਕਲ ਵਿਚ ਸਾਡੇ ਤਕ ਨਹੀਂ ਪਹੁੰਚੇ । ਜਾਂ ਤਾਂ ਰਵਾਇਤਾਂ ਦੀ ਸ਼ਕਲ ਵਿਚ ਤੇ ਜਾਂ ਕਿਸੇ ਹੋਰ ਲਿਖਾਰੀ ਦੇ ਰਾਹੀਂ ਉਨਾਂ ਨੂੰ ਅੰਕਿਤ ਕੀਤਾ ਗਿਆ ਸੀ । ਫੀਸਾਗੋਰਸ ਨੇ ਕਈ ਉਪਦੇਸ਼ ਦਿਤੇ ਪਰ ਉਸ ਦੀ ਕੋਈ ਵੀ ਲਿਖਤ ਸਾਡੇ ਤਕ ਨਹੀਂ ਪਹੁੰਚੀ । ਸੁਕਰਾਤ ਦੇ ਖਿਆਲ ਸਾਡੇ ਤਕ ਅਫ਼ਲਾਤੂਨ ਤੇ ਜ਼ੇਨਫੋਨ ਰਾਹੀਂ ਆਏ ਹਨ । ਸੁਕਰਾਤ ਦੀ ਕੋਈ ਲਿਖਤ ਸੰਸਾਰ ਵਿਚ ਪ੍ਰਾਪਤ ਨਹੀਂ । ਮਹਾਤਮਾ ਬੁੱਧ ਦੀ ਵੀ ਆਪਣੀ ਕੋਈ ਲਿਖਤ ਮੌਜੂਦ ਨਹੀਂ । ਕਨਫਿਊਸ਼ਸ ਦੇ ਚਲਾਏ ਹੋਏ ਮਤ ਦੇ ਅਸੂਲ, ਜਿਸ ਤਰ੍ਹਾਂ ਉਸ ਨੇ ਦੱਸੇ ਸਨ, ਉਨ੍ਹਾ ਦਾ ਕੋਈ ਆਪਣਾ ਲਿਖਤੀ ਰੀਕਾਰਡ ਨਹੀਂ । ਹਜ਼ਰਤ ਈਸਾ ਨੇ ਆਪਣੀ ਸਿਖਿਆ ਨੂੰ ਲਿਖਤ ਵਿਚ ਲਿਆਂਦਾ ਹੀ ਨਹੀਂ ਸੀ । ਮੈਥਿਊ, ਮਾਰਕ, ਲੂਕਾ ਤੇ ਯੂਹੰਨਾਂ ਦੀਆਂ ਲਿਖਤਾਂ ਦੁਆਰਾ ਈਸਾਈ ਮਤ ਦੇ ਅਸੂਲਾਂ ਦਾ ਪਤਾ ਲਗਦਾ ਹੈ । ਕੁਰਾਨ ਸ਼ਰੀਫ ਵੀ ਹਜ਼ਰਤ ਮੁਹੰਮਦ ਸਾਹਿਬ ਨੇ ਆਪ ਨਹੀਂ ਸੀ ਲਿਖਿਆ ਇਸ ਦੇ ਸਾਰੇ ਸੂਰੇ ਨਬੀ ਦੇ ਸ਼ਰਧਾਲੂਆਂ ਤੇ ਨਾਮਲੇਵਿਆਂ ਹੀ ਨੇ ਰੀਕਾਰਡ ਕੀਤੇ ਸਨ ।' (ਮੈਕਾਲਿਫ਼)



Sri Satguru Jagjit Singh Ji eLibrary NamdhariElibrary@gmail.com

ਮਹਾਂਵਾਕ ਹੈ :—

ਸਤਿਗੁਰ ਕੀ ਐਸੀ ਵਡਿਆਈ,
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ।

ਗੁਰਬਾਣੀ ਦਾ ਮਜ਼ਮੂਨ, ਸੱਚ ਹੈ ੧—ਸੱਚ ਦਾ ਸਹੀ ਸਰੂਪ, ੨—ਸੱਚ ਦੀ ਪ੍ਰਾਪਤੀ ਦੇ ਸਾਧਨ, ੩—ਜਿਨ੍ਹਾਂ ਪ੍ਰਾਪਤ ਕਰ ਲਿਆ ਤੇ ੪—ਜਿਨ੍ਹਾਂ ਨਹੀਂ ਪ੍ਰਾਪਤ ਕੀਤਾ—ਇਨ੍ਹਾਂ ਚਹੁੰਆਂ ਦੀ ਖੋਲ੍ਹ ਕੇ ਵਿਆਖਿਆ ਕੀਤੀ ਹੈ। ਫ਼ਿਲਾਸਫੀ ਜਿਸ ਨੂੰ 'ਸਚਾਈ' ਕਹਿੰਦੀ ਹੈ, ਸੰਤ ਉਸ ਨੂੰ 'ਨਾਮ' ਕਹਿੰਦੇ ਹਨ। ਨਾਮ ਸੱਚ ਦਾ ਹੀ ਵਿਸਮਾਦੀ ਰੂਪ ਹੈ, ਇਸੇ ਨਾਮ ਦੀ ਵਿਚਾਰ ਗੁਰਬਾਣੀ ਹੈ। ਇਸ ਸਚਾਈ ਯਾ ਨਾਮ ਦੀ ਤਾਰੀਫ਼ ਹੈ ਕਿ ਉਹ ਹੈ, ਸਦਾ ਹੈ, ਤੇ ਉਹੋ ਸਭ ਦਾ ਖਸਮ-ਸੱਚ ਸਾਡੇ ਸਾਰੇ ਰੋਗਾਂ ਦਾ ਦਾਰੂ ਹੈ।

'ਇਹ ਸੱਚ ਸਭਨਾ ਕਾ ਖਸਮੁ ਹੈ, ਜਿਸ ਬਖਸ਼ੇ ਸੋ ਜਨ ਪਾਵਦੇ।'
(ਮਹਲਾ ੩)

'ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ।' (ਮਹਲਾ ੧)

ਪਰੰਤੂ ਅਸੀਂ ਕੂੜੀ ਮਾਇਆ ਦੇ ਭੁਲੇਖੇ ਵਿਚ ਆ ਕੇ ਉਸ ਮਹਾਨ ਸੱਚ ਨੂੰ ਵਿਸਾਰ ਬੈਠੇ ਹਾਂ ਤੇ ਹਉਮੈ ਦੇ ਦੀਰਘ ਰੋਗ ਨਾਲ ਗ੍ਰਸੇ ਗਏ ਹਾਂ। ਮਾਇਆ ਦੀ ਤਾਰੀਫ਼ ਹੀ ਇਹ ਹੈ ਜੋ ਸੱਚ ਤੋਂ ਭੁਲਾ, ਹਉਮੈ ਤੇ ਮੋਹ ਵਿਚ ਫਸਾ ਕੇ ਦ੍ਵੈਤਭਾਵ ਵਿਚ ਲਾ ਦੇਵੇ, ਇਹ ਗ਼ੈਰ ਕੁਦਰਤੀ ਜੀਵਨ ਹੈ। ਜੇ ਅਸੀਂ ਗੁਰੂ ਸ਼ਰਣ ਆਕੇ ਗੁਰ ਸ਼ਬਦ ਸੁਣੀਏ ਤਾਂ ਸਾਨੂੰ ਸਪਸ਼ਟ ਮਾਰਗ ਦਿਸ ਸਕਦਾ ਹੈ ਤੇ ਅਸੀਂ ਮੁੜ ਪਹਿਲਾ ਕੁਦਰਤੀ ਜੀਵਨ (ਸਹਿਜ ਪਦ) ਹਾਸਲ ਕਰ ਸਕਦੇ ਹਾਂ। ਇਸ ਅਵਸਥਾ ਨੂੰ ਗੁਰਬਾਣੀ ਵਿਚ ਅਮਰ ਪਦ, ਪਰਮ ਪਦ,ਸਹਿਜ ਪਦ, ਚਉਥਾ ਪਦ, ਨਿਰਬਾਣ ਪਦ, ਬੇਗਮਪੁਰ ਤੇ ਸਚਖੰਡ ਆਦਿ ਸ਼ਬਦਾਂ ਨਾਲ ਵਰਨਿਆ ਗਿਆ ਹੈ। ਜੋ ਹਉਮੈ ਛੱਡ, ਨਾਮ-ਪਰਾਇਣ ਹੋ ਇਸ ਜੀਵਨ-ਅਵਸਥਾ ਨੂੰ ਹਾਸਲ ਕਰ ਲੈਂਦਾ ਹੈ, ਉਹੋ ਸੱਚਾ ਗੁਰਮੁਖ, ਸੰਤ, ਸਿੱਖ ਤੇ ਬ੍ਰਹਮਗਿਆਨੀ ਹੈ। ਜੋ ਜੀਵ ਰੂਪੀ ਇਸਤਰੀ ਨਾਮ ਸਿਮਰਨ ਤੇ ਸੇਵਾ ਰਾਹੀਂ ਆਪਣੇ ਪ੍ਰੀਤਮ ਨੂੰ ਪ੍ਰਸੰਨ ਨਹੀਂ ਕਰ ਸਕਦੀ, ਉਹ ਨਾ ਸੁਚੱਜੀ, ਨਾ ਗੁਣਵੰਤੀ ਹੋ ਸਕਦੀ ਹੈ ਤੇ ਨਾ ਹੀ ਸੋਹਾਗਣਿ। ਅਜੇਹੀ ਖੁਚੱਜੀ, ਨਿਰਗੁਣਵੰਤੀ ਜ਼ਿੰਦਗੀ ਰੰਡੇਪੇ ਤੇ ਦੁਹਾਗ ਦਾ ਜੀਵਨ ਹੀ ਗੁਜ਼ਾਰਦੀ ਹੈ।



Sri Satguru Jagjit Singh Ji eLibrary NamdhariElibrary@gmail.com

ਅਜੇਹੇ ਘਟੀਆ ਜੀਵਨ ਨੂੰ ਮਨਮੁਖ, ਸਾਕਤ,ਦੁਰਜਨ,ਕੁਚੱਜੀ ਤੇ ਦੋਹਾਗਣਿ ਆਦਿਕ ਆਦਿਕ ਨਾਮਾਂ ਨਾਲ ਪੁਕਾਰ ਕੇ ਨਿੰਦਿਆ ਗਿਆ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਸੰਪ੍ਰਦਾਈ ਤਾਲੀਮ ਲਈ ਕੋਈ ਗੁੰਜਾਇਸ਼ ਨਹੀਂ । ਇਥੇ ਤਾਂ ਅੱਲਾਹ ਪਾਰਬ੍ਰਹਿਮ, ਰਾਮ ਰਹੀਮ, ਵੇਦ ਕਿਤੇਬ, ਪੁਰਾਨ ਕੁਰਾਨ ਦਾ ਸਾਂਝਾ ਸਮਾਸ ਚਲਦਾ ਹੈ । ਗੁਰਬਾਣੀ ਦੀਆਂ ਦੱਸੀਆਂ ਆਰਤੀਆਂ ਨਿਮਾਜ਼ਾਂ ਵੀ ਆਪਣੀ ਕਿਸਮ ਦੀਆਂ ਹਨ ਜਿਸ ਦਾ ਹਰ ਕੋਈ ਭਾਈਵਾਲ ਹੋ ਸਕਦਾ ਹੈ ।† ਗੁਰਬਾਣੀ ਦੀ ਤਾਲੀਮ ਵਿਅਕਤੀਆ ਦੀ ਸੋਧ ਤੇ ਜ਼ਿਆਦਾ ਜ਼ੋਰ ਦੇਂਦੀ ਹੈ। ਸੋਧੀਆਂ ਵਿਅਕਤੀਆਂ ਹੀ ਚੰਗਾ ਸੋਹਣਾ ਸਮਾਜ ਬਣਾ ਸਕਦੀਆਂ ਹਨ । ਜਿਤਨਾ ਚਿਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਮੈਲ ਤੋਂ ਬਚ ਕੇ ਅਸੀਂ ਸਤ, ਸੰਤੋਖ, ਧੀਰਜ, ਨ੍ਰਿਮਤਾ, ਜਤ ਤੇ ਪਰਸਪਰ ਪਿਆਰ ਜੇਹੇ ਦੈਵੀ ਗੁਣਾਂ ਨਾਲ ਸੋਧੇ ਸ਼ਿੰਗਾਰੇ ਨਹੀਂ ਜਾਂਦੇ, ਉਤਨਾ ਚਿਰ ਚੰਗੇ ਸਮਾਜ ਦਾ ਢਾਂਚਾ ਕਿਵੇਂ ਬਣ ਸਕਦਾ ਹੈ । ਕੱਚੀਆਂ ਇੱਟਾਂ ਨਾਲ ਪੱਕੇ ਮਕਾਨ ਤਾਂ ਨਹੀਂ ਨਾ ਉਸਾਰੇ ਜਾ ਸਕਦੇ । ਇਸ ਲਈ ਪਹਿਲੇ ਜੀਵਨ ਦੀ ਹਰ ਇਕਾਈ ਦੀ ਸੁਧਾਈ ਤੇ ਪਕਿਆਈ ਦੀ ਲੋੜ ਹੈ। ਪਰ ਇਹ ਵਿਅਕਤੀਗਤ ਜੀਵਨ ਦੀ ਉਸਾਰੀ ਦੀ ਟਕਸਾਲ 'ਸੰਗਤ' ਅਰਥਾਤ ਸਮੂਹਕ ਜੀਵਨ ਦੇ ਮੇਲ ਜੋਲ ਵਿਚ ਦੱਸੀ ਗਈ ਹੈ, ਉਥੇ ਹੀ ਰੱਬੀ ਦਰਸ਼ਨ ਹੁੰਦੇ ਹਨ : 'ਵਿਚਿ ਸੰਗਤਿ ਹਰਿ ਪ੍ਰਭੁ ਵਸਹਿ ਜੀਉ ।' ਪਲਾਦਿਨਵਾਦੀਆਂ ਵਾਂਗ ਜੰਗਲੀ ਏਕਾਂਤ ਵਿਚ ਨਹੀਂ ।

ਇਹ ਹੈ ਗੁਰਬਾਣੀ ਦੀ ਦੱਸੀ ਜੀਵਨ-ਜਾਚ, ਜੋ ਗੁਰੂਆਂ ਬੜੀ ਮਨੋਵਿਗਿਆਨਕ ਛਾਣਬੀਣ ਤੋਂ ਬਾਅਦ ਮਾਨਵਤਾ ਅੱਗੇ ਰਖੀ । ਇਸ ਜੀਵਨ-ਜਾਚ-ਭਰਪੂਰ ਸਿਖਿਆ ਹੋਣ ਕਰ ਕੇ ਹੀ ਗੁਰਬਾਣੀ ਨੂੰ 'ਗੁਰੂ' ਕਿਹਾ ਗਿਆ ਹੈ ਤੇ ਦਸਮੇਸ਼ ਜੀ ਨੇ

† ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ
ਧੂਪ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ।
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ । [ਮ: ੧]
'ਪੰਜ ਨਿਵਾਜਾ ਵਖਤ ਪੰਜ, ਪੰਜਾ ਪੰਜੇ ਨਾਉ
ਪਹਿਲਾ ਸਚੁ ਹਲਾਲੁ ਦੁਇ, ਤੀਜੀ ਖੈਰ ਖੁਦਾਇ
ਚਉਥੀ ਨੀਯਤ ਰਾਸਿ ਮਨ, ਪੰਜਵੀ ਸਿਫਤਿ ਸਨਾਇ । [ਮ: ੧]





Sri Satguru Jagjit Singh Ji eLibrary NamdhariElibrary@gmail.com

ਆਪਣੇ ਜੋਤੀ ਜੋਤ ਸਮਾਉਣ ਸਮੇਂ ਵੀ ਗੁਰੂ ਗ੍ਰੰਥ ਸਾਹਿਬ ਨੂੰ ਜੁਗੋ ਜੁਗ ਗੁਰੂ ਮੰਨਣ ਦਾ ਉਪਦੇਸ਼ ਦਿੱਤਾ ਹੈ :--

'ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ,
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ।'

ਗੁਰੂ-ਬਾਣੀ ਇਕ ਤਰ੍ਹਾਂ ਰੂਹਾਨੀਅਤ ਦਾ ਰਸ-ਭਰਪੂਰ ਅਧਿਐਨ ਤੇ ਅਨੁਭਵੀ ਪ੍ਰਕਾਸ਼ ਹੈ । ਇਸ ਦੀ ਰੋਸ਼ਨੀ ਵਿਚ ਹੀ ਅਸੀਂ ਸੱਚ ਦੀ ਪਛਾਣ ਕਰ ਸਕਦੇ ਹਾਂ । ਆਤਮਾ ਯਾ ਰੂਹ ਹੀ ਸੱਚ ਹੈ ਬਾਕੀ ਤੇ ਸਭ ਕੁਝ ਨਾਸ਼ਵੰਤ ਹੈ । ਇਹ ਆਤਮਾ ਉਸ ਨਿਰੰਕਾਰੀ ਜੋਤ ਦੀ ਅੰਸ਼ ਹੈ, ਇਸ ਲਈ ਇਹ ਰੂਹਾਨੀ ਗਿਆਨ ਹੀ ਗੁਰਬਾਣੀ ਤੇ ਸਭ ਦਾ ਗੁਰੂ ਹੈ । ਅਸਲੀਅਤ ਇਹ ਹੈ ਕਿ ਗੁਰੂਆਂ ਦੀ ਆਤਮਾ ਉਸ ਪਰਮ ਸੱਚ ਨਾਲ ਇਕਮਿਕ ਹੋ ਕੇ ਹੀ ਇਸ ਧੁਰ ਦੀ ਬਾਣੀ ਨੂੰ ਸ਼ਬਦ ਰੂਪ ਵਿਚ ਲਿਆਉਂਦੀ, ਉਹੋ ਰੱਬੀ ਹੁਕਮ ਹੀ ਸ਼ਬਦ ਰੂਪ ਵਿਚ ਆ ਕੇ ਗੁਰਬਾਣੀ ਦੇ ਨਾਮ ਨਾਲ ਯਾਦ ਕੀਤਾ ਗਿਆ । ਇਸ ਸਾਰੇ ਸਿਧਾਂਤ ਨੂੰ ਸਮਝਣ ਲਈ ਇਨ੍ਹਾਂ ਤੁਕਾਂ ਦਾ ਪਾਠ ਵੀਚਾਰ ਜ਼ਰੂਰੀ ਹੈ ।

'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ।'
(ਮਹਲਾ ੧)

'ਹਉ ਆਪਹਿ ਬੋਲ ਨਾ ਜਾਣਦਾ, ਮੈਂ ਕਹਿਆ ਸਭ ਹੁਕਮਾਉ ਜੀਉ ।'
(ਮਹਲਾ ੫)

'ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨ ਸਬਦੈ ਜਗ ਬਉਰਾਨੰ ।'
(ਮਹਲਾ ੧)

'ਗੁਰਬਾਣੀ ਇਸ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ ।'
(ਮਹਲਾ ੩)

'ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰ ।'
(ਸੋਰਠਿ ੩)

'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚ ਬਾਣੀ ਅੰਮ੍ਰਿਤ ਸਾਰੇ ।
ਗੁਰਬਾਣੀ ਕਹੈ ਸੇਵਕ ਜਨੁ ਮਾਨੈ, ਪ੍ਰਤਖ ਗੁਰੂ ਨਿਸਤਾਰੇ ।'
(ਮਹਲਾ ੪)



Sri Satguru Jagjit Singh Ji eLibrary NamdhariElibrary@gmail.com

'ਸਤਿਗੁਰ ਬਚਨੁ ਬਚਨ ਹੈ ਸਤਿਗੁਰੁ, ਪਾਧਰੁ ਮੁਕਤਿ ਜਨਾਵੈਗੋ ।'

(ਮਹਲਾ ੫)

'ਧੁਰ ਕੀ ਬਾਣੀ ਆਈ । ਤਿਨ ਸਗਲੀ ਚਿੰਤ ਮਿਟਾਈ ।'

(ਮਹਲਾ ੫)

'ਭਗਤ ਭੰਡਾਰ ਗੁਰਬਾਣੀ ਲਾਲੁ । ਗਾਵਤ ਸੁਣਤ ਕਮਾਵਤ ਨਿਹਾਲ ।'

(ਮਹਲਾ ੫)

ਸੋ ਗੁਰਬਾਣੀ ਜ਼ਿੰਦਗੀ ਦਾ ਉਹ ਅੰਮ੍ਰਿਤ ਭੋਜਨ ਹੈ, ਜਿਸ ਤੋਂ ਮਨੁਖਤਾ ਸਦੈਵੀ ਤ੍ਰਿਪਤੀ ਹਾਸਲ ਕਰ ਸਕਦੀ ਹੈ । ਜੋ ਸਚਾਈ ਦਾ ਤਾਂਘੀ ਇਸ ਨੂੰ ਭੁੰਚੇਗਾ, ਉਹ ਆਤਮਕ ਸ਼ਾਂਤੀ ਹਾਸਲ ਕਰੇਗਾ ਤੇ ਇਸ ਅੰਧੇਰੇ ਸੰਸਾਰ ਵਿਚ ਨੂਰ ਪ੍ਰਾਪਤ ਕਰਕੇ ਉਸ ਮਹਾਨ ਸਚਾਈ ਦੀ ਵਿਆਪਕਤਾ ਨੂੰ ਅਨੁਭਵ ਕਰ ਸਕੇਗਾ ਤੇ ਸੱਚ ਦੀ ਪ੍ਰਾਪਤੀ ਕਰਕੇ ਸਚਿਆਰ ਹੋਣਾ ਹੀ ਸਾਡਾ ਜੀਵਨ-ਮਨੋਰਥ ਹੈ। ਗੁਰੂ ਅਰਜਨ ਸਾਹਿਬ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਇਸ ਵਿਸ਼ੇਸ਼ਤਾ ਨੂੰ ਪਰਗਟ ਕਰਦਿਆਂ ਅੰਤ ਵਿਚ ਫ਼ੁਰਮਾਇਆ ਹੈ :—

'ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵਿਚਾਰੋ ।
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ।
ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ।
ਇਹ ਵਸਤੁ ਤਜੀਅ ਨਹਿ ਜਾਈ, ਨਿਤ ਨਿਤ ਰਖੁ ਉਰਿਧਾਰੋ ।
ਤਮ ਸੰਸਾਰ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ।

(ਮੁੰਦਾਵਣੀ ਮਹਲਾ ੫)





Sri Satguru Jagjit Singh Ji eLibrary NamdhariElibrary@gmail.com

# ਆਦਿ ਗੁਰੂ ਗ੍ਰੰਥ ਦੇ ਰਹੱਸਵਾਦੀ ਕਵੀ

ਸਭ ਮਹਿ ਜੋਤਿ ਜੋਤਿ ਹੈ ਸੋਇ। [ਮ. ੧

ਪ੍ਰਸਿੱਧ ਸੂਫ਼ੀ ਵਿਦਵਾਨ ਮੌਲਾਨਾ ਰੂਮੀ ਨੇ ਕਿਹਾ ਹੈ, 'ਤੁਸੀਂ ਦੀਵਿਆਂ ਵਲ ਨਾ ਤੱਕੋ, ਚਾਨਣ ਵਲ ਤੱਕੋ, ਦੀਵੇ ਭਾਵੇਂ ਵੱਖੋ ਵੱਖ ਹਨ ਪਰੰਤੂ ਚਾਨਣ ਤਾਂ ਇਕੋ ਹੀ ਹੈ।' ਇਹੋ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰੂਪ ਮਹਾਨ ਜੋਤਿ ਦੀ ਹੈ ਜਿਸ ਵਿਚ ਲੋਅ ਦੇਣ ਵਾਲੇ ਸੰਤ-ਕਵੀਆਂ ਦੇ ਬਚਨ-ਦੀਪ ਜਗਮਗਾਉਂਦੇ ਹਨ। ਚੋਣਕਾਰ ਗੁਰੂਆਂ ਦੀ ਮਹਾਨਤਾ ਤੇ ਵਿਸ਼ੇਸ਼ਤਾ ਇਹੋ ਹੈ ਕਿ ਉਨ੍ਹਾਂ ਪੰਜ ਸਦੀਆਂ ਦੇ ਮਹਾਨ-ਅਨੁਭਵੀ ਪੁਰਸ਼ਾਂ ਦੇ ਬਚਨ ਜਿਥੋਂ ਕਿਥੋਂ ਇਕੱਤਰ ਕਰਕੇ ਮਨੁੱਖਤਾ ਲਈ ਇਕ ਨਵਾਂ ਚਾਨਣ-ਮੁਨਾਰਾ ਸਥਾਪਤ ਕੀਤਾ। ਕੋਈ ਕਿਸੇ ਰਾਹੋਂ, ਕਿਤੋਂ, ਕਿਵੇਂ, ਕਿਸੇ ਵਾਤਾਵਰਣ ਵਿਚੀਂ ਲੰਘਕੇ ਆਇਆ, ਸਭ ਦਾ ਅਨੁਭਵ ਤੇ ਉਦੇਸ਼ ਇਤਨੀ ਸਾਂਝ ਰਖਦਾ ਹੈ ਕਿ ਉਸ ਵਿਚ ਰੰਚਕ ਮਾਤ੍ਰ ਦੁਜਾਇਗੀ ਨਹੀਂ ਭਾਸਦੀ। ਉਦੇਸ਼ ਦੀ ਏਕਤਾ ਇਕ ਬੁਨਿਆਦੀ ਸਾਂਝ ਹੈ, ਜੋ ਸਾਰੀ ਰਚਨਾ ਨੂੰ ਇਕ ਹਾਰ ਵਿਚ ਪ੍ਰੋਂਦੀ ਤੇ ਸਰਬਸਾਂਝੀ ਸੰਤ-ਭਾਸ਼ਾ ਇਸ ਏਕਤਾ ਨੂੰ ਹੋਰ ਵਧੇਰੇ ਉਜਾਗਰ ਕਰਦੀ ਹੈ। ਹਿੰਦੁਸਤਾਨ ਦੇ ਪੁਰਾਣੇ ਧਰਮ-ਗ੍ਰੰਥ ਵਧੇਰੇ ਸੰਸਕ੍ਰਿਤ ਤੇ ਪਾਲੀ ਆਦਿ ਵਿਚ ਸਨ



Sri Satguru Jagjit Singh Ji eLibrary NamdhariElibrary@gmail.com

ਤੇ ਇਸਲਾਮ ਦੀ ਮਜ਼੍ਹਬੀ ਕਿਤਾਬ ਹਜ਼ਾਰ ਡੇਢ ਹਜ਼ਾਰ ਵਰ੍ਹਾ ਪੁਰਾਣੀ ਅਰਬੀ ਵਿਚ ਹੋਣ ਕਰਕੇ ਭਾਰਤੀ ਲੋਕ-ਜੀਵਨ ਦੇ ਇਤਨਾ ਨੇੜੇ ਹੋਣੀ ਸੰਭਵ ਵੀ ਨਹੀਂ ਸੀ। ਉਸ ਸਮੇਂ ਲੋਕਾਂ ਦੀ ਜੀਉਂਦੀ-ਜਾਗਦੀ ਭਾਸ਼ਾ ਹਿੰਦੁਸਤਾਨੀ ਸੀ ਤੇ ਸੰਤਾਂ-ਸਾਧੂਆਂ ਦੀ ਪ੍ਰਮਾਣਿਕ ਬੋਲੀ 'ਸੰਤ-ਭਾਸ਼ਾ' ਇਸੇ ਦਾ ਇਕ ਸੁੰਦਰ ਸਰਲ ਰੂਪ ਸੀ। ਇਸ ਦੁਆਰਾ ਜੀਵਨ-ਪ੍ਰੇਰਨਾ ਸੋਖਿਆਂ ਦਿਤੀ ਜਾ ਸਕਦੀ ਸੀ ਤੇ ਭਗਤੀ ਲਹਿਰ ਦੇ ਸੰਤਾਂ ਇਸੇ ਨੂੰ ਮਾਧਿਅਮ ਬਣਾਇਆ।

ਇਹ ਸੰਤ-ਬਾਣੀ, ਪ੍ਰੇਮ-ਮਾਰਗ ਦਾ ਹੋਕਾ ਦੇ ਕੇ ਮਨੁਖੀ ਅਨੇਕਤਾ ਨੂੰ ਰੱਬੀ ਏਕਤਾ ਨਾਲ ਜੋੜਦੀ, ਜ਼ਿੰਦਗੀ ਦਾ ਸੱਚ ਪ੍ਰਗਟਾਉਂਦੀ ਸੀ। ਸਤਿਗੁਰਾਂ, ਭਾਰਤੀ ਰਹੱਸਵਾਦ ਦੇ ਇਸ ਅਮੋਲਕ ਖਜ਼ਾਨੇ ਦੀ ਕ਼ਦਰ-ਕੀਮਤ ਨੂੰ ਪਛਾਣਿਆ ਤੇ ਇਸ ਵਿਥਾਂ ਵਿਤਕਰਿਆਂ-ਭਰੇ ਦੇਸ਼ ਵਿਚ ਬਿਨਾਂ ਕਿਸੇ ਮਜ਼੍ਹਬ, ਵਰਣ, ਨਸਲ, ਪ੍ਰਾਂਤ ਤੇ ਭਾਸ਼ਾ ਦੇ ਭਿੰਨ ਭੇਦ ਦੇ ਰਹੱਸਵਾਦੀ ਸੰਤਾਂ ਭਗਤਾਂ ਦੇ ਮਨੋਹਰ ਬਚਨ ਇਕੱਤਰ ਕਰਨ ਲਈ ਵੱਡੀ ਘਾਲ ਘਾਲੀ।* ਗੁਰੂ ਨਾਨਕ ਤੋਂ ਗੁਰੂ ਅਰਜਨ ਤਕ ਲਗਪਗ, ਪੂਰੀ ਇਕ ਸਦੀ ਇਸ ਹਿਤ ਲਗੀ। ਉਹ ਚਾਹੁੰਦੇ ਤਾਂ ਕੇਵਲ ਗੁਰੂਆਂ ਦੀ ਬਾਣੀ ਹੀ ਸੰਕਲਿਤ ਕਰਕੇ 'ਧਰਮ-ਗ੍ਰੰਥ' ਬਣਾ ਸਕਦੇ ਸਨ। ਪਰ ਮਨੁਖੀ ਸਾਂਝ ਦੇ ਮੰਦਰ ਦੀ ਉਸਾਰੀ ਲਈ ਜ਼ਰੂਰੀ ਸੀ ਕਿ ਸੁਵਰਨ ਜਾਤੀ ਤੇ ਅਵਰਨ ਜਾਤੀ ਯਾ ਗਰੀਬ ਕਿਰਤੀ ਸ਼੍ਰੇਣੀ ਦੇ ਸੰਤਾਂ ਅਤੇ ਹਿੰਦੂ ਮੁਸਲਮਾਨ ਦਰਵੇਸ਼ਾਂ ਸਭ ਨੂੰ ਬਰਾਬਰ ਰੱਖ ਕੇ ਏਕਤਾ ਦਾ ਨਵਾਂ ਮਾਰਗ ਦਿਖਾਇਆ ਜਾਂਦਾ ਅਤੇ ਪੁਰਾਤਨ ਅਨੁਭਵਾਂ ਤੋਂ ਵੀ ਪੂਰਾ ਲਾਭ ਉਠਾਇਆ ਜਾਂਦਾ। ਇਸ ਲਈ ਉਨ੍ਹਾਂ ਹਿੰਦੁਸਤਾਨ-ਭਰ ਦੇ ਸੰਤ-ਸਾਹਿਤ ਨੂੰ ਸੰਚਿਤ ਕਰਨ ਦਾ ਉਪਰਾਲਾ ਕੀਤਾ ਤੇ ਇਸ ਵਿਚ ਉਨ੍ਹਾਂ ਨੂੰ ਚੰਗੀ ਸਫਲਤਾ ਮਿਲੀ। ਅੱਜ ਕੱਲ ਦੇ ਨਵੇਂ ਯੁਗ ਵਿਚ ਇਹ ਰੀਤਿ ਪ੍ਰਚਲਤ ਹੋਈ ਹੈ ਕਿ ਕਿਸੇ ਵਿਸ਼ੇ ਬਾਰੇ ਵੱਖੋ ਵੱਖ ਵਿਦਵਾਨਾਂ ਦੇ ਵਿਚਾਰ ਸੰਚਿਤ ਕਰਕੇ ਸਰਬਪੱਖੀ, ਪ੍ਰੌਢ ਤੇ ਪ੍ਰਮਾਣਿਕ ਪੁਸਤਕ ਤਿਆਰ ਕੀਤੀ ਜਾਂਦੀ ਹੈ ਪਰੰਤੂ ਗੁਰੂ ਸਾਹਿਬ ਨੇ ਅੱਜ ਤੋਂ ਕਈ ਸਦੀਆਂ ਪਹਿਲਾਂ ਅਧਿਆਤਮਵਾਦ ਅਤੇ ਜੀਵਨ ਦੇ ਹੋਰ ਜ਼ਰੂਰੀ ਪੱਖਾਂ ਬਾਰੇ ਅਜੇਹਾ ਗ੍ਰੰਥ ਰਚਕੇ ਬਿਲਕੁਲ ਨਵੀਂ ਪ੍ਰਥਾ ਦਾ ਮੁੱਢ ਰੱਖਿਆ ਹੈ। ਇਹ ਭਾਰਤ ਲਈ ਹੀ ਨਹੀਂ ਸ਼ਾਇਦ ਸੰਸਾਰ ਭਰ ਲਈ ਇਕ ਨਵਾਂ ਤਜਰਬਾ ਸੀ ਕਿ ਆਸਤਿਕਤਾ ਸਬੰਧੀ 35-40 ਮਹਾਪੁਰਸ਼ਾਂ ਦੀ ਅਵਾਜ਼ ਨੂੰ ਇਕ



Sri Satguru Jagjit Singh Ji eLibrary NamdhariElibrary@gmail.com

ਥਾਂ ਸੁਣਿਆ ਜਾ ਸਕਦਾ।*

ਇਹ ਜਾਣਨ ਲਈ ਕਿ ਇਹ ਮਹਾਂਪੁਰਸ਼ ਕਿਸ ਕਿਸ ਸਮੇਂ ਹੋਏ ਤੇ ਕਿਥੋਂ ਕਿਥੋਂ ਦੇ ਸਨ ਅਤੇ ਕਿਸ ਢੰਗ ਨਾਲ ਇਨ੍ਹਾਂ ਆਪਣਾ ਜੀਵਨ ਵਿਕਸਤ ਕਰਕੇ ਇਨ੍ਹਾਂ ਅਧਿਆਤਮਕ ਸਿਖਰਾਂ ਨੂੰ ਛੋਹਿਆ, ਜ਼ਰੂਰੀ ਹੈ ਕਿ ਇਸ ਬਾਰੇ ਮਿਲਦੀ ਸਾਮੱਗਰੀ ਨੂੰ ਵਿਚਾਰੀਏ ਤੇ ਆਦਿ ਗ੍ਰੰਥ ਦੇ ਯੋਗਦਾਨੀ ਰਹੱਸਵਾਦੀ ਸੰਤ ਕਵੀਆਂ ਦਾ ਪਰਿਚਯ ਪ੍ਰਾਪਤ ਕਰੀਏ।

---

*It is therefore, a compilation of mystic poems by men of diverse faiths and social strata, hailing from various regions of India and speakimg different languages. The Adi Granth is indeed, a monument to their universal and rational outlook, their catholicity and earnest search for spiritual truth.

Dr. Rajindra Parsad



Sri Satguru Jagjit Singh Ji eLibrary NamdhariElibrary@gmail.com

## (ੳ) ਗੁਰੂ ਕਵੀ —

### ੧. ਗੁਰੂ ਨਾਨਕ (1469—1539 ਈ.)

ਗੁਰੂ ਨਾਨਕ ਸਿੱਖ ਧਰਮ ਦੇ ਬੱਾਨੀ ਗੁਰੂ ਸਨ, ਜਿਨ੍ਹਾਂ ਸੋਲ੍ਹਵੀਂ ਸਦੀ ਵਿਚ ਰੱਬੀ ਏਕਤਾ ਤੇ ਮਨੁਖੀ ਏਕਤਾ ਦਾ ਸੰਦੇਸ਼ਾ ਦੇ ਕੇ ਚੇਤੰਨ ਤੌਰ ਤੇ ਦੇਸ਼ ਨੂੰ ਸੁਤੰਤ੍ਰਤਾ ਤੇ ਸ਼ਾਂਤੀ ਦੇ ਮਾਰਗ ਉਤੇ ਪਾਇਆ। ਆਪ ਦਾ ਜਨਮ 15 ਅਪਰੈਲ 1469 ਨੂੰ ਮਾਤਾ ਤ੍ਰਿਪਤਾ ਦੀ ਕੁੱਖੋਂ ਪਿਤਾ ਕਾਲੂ ਦੇ ਘਰ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਜ਼ਿਲਾ ਸ਼ੇਖੂਪੁਰਾ ਵਿਚ ਹੋਇਆ। ਬਚਪਨ ਵਿਚ ਲੋੜੀਂਦੀ ਵਿਦਿਆ ਪ੍ਰਾਪਤੀ ਬਾਦ ਆਪ ਪ੍ਰਭੂ-ਪਰਾਇਣ ਰਹਿਣ ਲਗੇ ਤੇ ਸਦਾ ਲੋਕ-ਭਲਾਈ ਦੀਆਂ ਗੱਲਾਂ ਸੋਚਦੇ। ਪਿਤਾ ਨੇ ਇਕ ਵਾਰ 20 ਰੁਪਏ ਦਿਤੇ ਕਿ ਕੋਈ ਵਪਾਰਕ ਲਾਭ ਲਈ ਖਰਾ ਸੌਦਾ ਕਰ ਆਓ। ਜਦ ਆਪ ਗਏ ਤਾਂ ਰਸਤੇ ਵਿਚ ਸਾਧੂ ਸੰਤ ਮਿਲ ਗਏ ਜੋ ਕਈ ਦਿਨਾਂ ਤੋਂ ਭੁਖੇ ਭਾਣੇ ਸਨ। ਆਪ ਇਨ੍ਹਾਂ ਵੀਹ ਰੁਪਈਆਂ ਦਾ ਗਰੀਬ ਸਾਧੂਆਂ ਨੂੰ ਭੋਜਨ ਛਕਾ ਕੇ ਘਰ ਮੁੜ ਆਏ। ਜਦ ਪਿਤਾ ਜੀ ਨੇ ਪੁਛਿਆ ਤਾਂ ਆਪ ਨੇ ਸਾਰੀ ਵਿਥਿਆ ਦਸਦਿਆਂ ਕਿਹਾ ਕਿ ਮੈਂ ਤਾਂ 'ਖਰਾ ਸੌਦਾ' ਕਰਕੇ ਆਇਆ ਹਾਂ, ਲੋੜਵੰਦ ਦੀ ਸਹਾਇਤਾ ਤੋਂ ਵੱਧ ਹੋਰ ਕੋਈ ਖਰਾ ਵਣਜ ਨਹੀਂ। ਚੜ੍ਹਦੀ ਜਵਾਨੀ ਵਿਚ ਹੀ ਸੁਲਤਾਨਪੁਰ ਚਲੇ ਗਏ ਜੋ ਕਿ ਇਸਲਾਮੀ ਵਿਦਿਆ ਦਾ ਕੇਂਦਰ ਸੀ। ਇਥੇ ਕੁਝ ਸਮਾਂ ਨਵਾਬ ਦੌਲਤ ਖ਼ਾਂ ਲੋਧੀ ਦੇ ਮੋਦੀਖਾਨੇ ਦੀ ਨੌਕਰੀ ਕੀਤੀ ਤੇ ਆਪਣੇ ਬੇਪ੍ਰਵਾਹ ਤੇ ਉਦਾਰ ਸੁਭਾਵ ਅਨੁਸਾਰ ਗਰੀਬਾਂ ਨੂੰ ਖੁਲ੍ਹੇ ਹੱਥੀਂ ਦਾਨ ਦਿਤਾ ਪਰ ਕਦੀ ਘਾਟਾ ਨਾ ਪਿਆ।

ਇਕ ਦਿਨ ਵੇਈਂ ਨਦੀ ਤੇ ਇਸ਼ਨਾਨ ਕਰਨ ਗਏ ਤਿੰਨ ਦਿਨ ਅਲੋਪ ਰਹੇ ਅਤੇ ਪਰਮੇਸ਼ਰ ਦੀ ਹਜ਼ੂਰੀ ਦਾ ਅਨੰਦ ਮਾਣਿਆ। ਇਸ ਤਰ੍ਹਾਂ ਆਪ ਨੇ ਸਾਧੂਆਂ ਫਕੀਰਾਂ ਦੀ ਸੰਗਤ ਤੇ ਆਤਮ ਅਭਿਆਸ ਦੁਆਰਾ ਅਨੁਭਵ ਨੂੰ ਵਿਸ਼ਾਲ ਤੇ ਸਮ੍ਰਿੱਧ ਕੀਤਾ ਤੇ ਸਮਕਾਲੀ ਧਾਰਮਕ ਤੇ ਸਮਾਜਕ ਜੀਵਨ ਨੂੰ ਗਹੁ ਨਾਲ ਘੋਖਿਆ। ਇਸ ਤੋਂ ਪਿਛੋਂ ਵੀਹ ਬਾਈ ਵਰ੍ਹੇ ਭਾਰਤ ਅਤੇ ਭਾਰਤ ਤੋਂ ਬਾਹਰ ਲੰਕਾ, ਅਰਬ, ਰੂਸ ਤੇ ਚੀਨ ਦੇ ਕੁਝ ਭਾਗਾਂ ਵਿਚ ਘੁੰਮ ਫਿਰਕੇ ਥਾਂ ਥਾਂ ਤੇ





Sri Satguru Jagjit Singh Ji eLibrary NamdhariElibrary@gmail.com

ਜੀਵਨ-ਸੰਦੇਸ਼ ਪਹੁੰਚਾਇਆ ਜਿਸ ਦੇ ਨਾਮ ਜਪਣਾ ਤੇ ਕਿਰਤ ਕਰਕੇ ਵੰਡ ਛਕਣਾ ਦੋ ਬੁਨਿਆਦੀ ਨੁਕਤੇ ਸਨ। ਕਿਰਤ ਕਰ ਕੇ ਵੰਡ ਛਕਣ ਦੀ ਮਰਯਾਦਾ ਕਿਸੇ ਵੀ ਪੁਰਾਣੇ ਸ਼ਾਸਤ੍ਰ ਯਾ ਧਰਮ-ਗ੍ਰੰਥ ਵਿਚ ਨਹੀਂ ਮਿਲਦੀ ਤੇ ਨਾ ਹੀ ਕਿਸੇ ਆਚਾਰਯ ਯਾ ਗੁਰੂ ਪੀਰ ਨੇ ਇਸ ਨੂੰ ਧਰਮ ਦਾ ਅੰਗ ਬਣਾਇਆ। ਗੁਰੂ ਸਾਹਿਬ ਨੇ ਦੇਖਿਆ, ਜੋ ਲੋਕ ਨਾਮ ਜਪਦੇ ਹਨ, ਕਿਰਤ ਨਹੀਂ ਕਰਦੇ ਤੇ ਜੋ ਕਿਰਤ ਕਾਰ ਕਰਦੇ ਹਨ, ਉਹ ਨਾਮ ਜਪਣ ਵਲੋਂ ਅਵੇਸਲੇ ਹਨ, ਇਸ ਲਈ ਦੋਹਾਂ ਗੱਲਾਂ ਵਲ ਧਿਆਨ ਦੇ ਕੇ ਹੀ ਨੇਕੀ ਦੀ ਸ਼ਕਤੀ ਨੂੰ ਮਜ਼ਬੂਤ ਕੀਤਾ ਜਾ ਸਕਦਾ ਹੈ। ਇਹ ਸੰਦੇਸ਼ਾ ਆਪ ਨੇ ਹਰਿਦੁਆਰ,ਜਗਨ ਨਾਥ ਪੁਰੀ,ਬਗ਼ਦਾਦ,ਮੱਕੇ ਤੇ ਜੋਗੀਆਂ ਦੇ ਪ੍ਰਸਿੱਧ ਮਠਾਂ ਅਤੇ ਸੁਮੇਰ ਤਕ ਦੂਰ ਦੂਰ ਫੈਲਾਇਆ। ਇਤਨਾ ਵੱਡਾ ਲੰਮਾ ਸਫਰ ਕਿਸੇ ਹੋਰ ਗੁਰੂ ਯਾ ਪੀਰ ਪੈਗ਼ੰਬਰ ਨੇ ਨਹੀਂ ਕੀਤਾ। ਇਸ ਤੋਂ ਉਨ੍ਹਾਂ ਦੀ ਮਹਾਨ ਸ਼ਖਸ਼ੀਅਤ ਦੀ ਵਿਸ਼ਾਲਤਾ, ਡੂੰਘੀ ਸੋਚ, ਵਿਉਂਤਬੰਦੀ, ਅਥਾਹ ਲਗਨ ਤੇ ਅਣਥੱਕ ਘਾਲ ਦੀ ਟੋਹ ਲਗਦੀ ਹੈ। ਰਿਵਾਜੀ ਮਜ਼੍ਹਬ ਦੇ ਕਰਮਕਾਂਡੀ ਜੰਜਾਲ ਤੋਂ ਛੁਡਾ ਕੇ ਮਨੁਖੀ ਜੀਵਨ ਨੂੰ ਨਰੋਏ ਅਧਿਆਤਮਕ ਤੇ ਸਦਾਚਾਰਕ ਗੁਣਾਂ ਨਾਲ ਵਿਭੂਸ਼ਤ ਕਰਨਾ ਉਨ੍ਹਾਂ ਦਾ ਮੁਖ ਉਦੇਸ਼ ਸੀ। ਉਨ੍ਹਾਂ ਪੂਰੀ ਦ੍ਰਿੜ੍ਹਤਾ ਤੇ ਲਗਨ ਨਾਲ ਸਦਾ ਬੌਧਿਕ ਤੇ ਨਿਆਇਸ਼ੀਲ ਹੋ ਕੇ ਇਸ ਤੇ ਪਹਿਰਾ ਦਿਤਾ। ਉਮਰ ਦੇ ਆਖਰੀ ਹਿੱਸੇ ਵਿਚ ਉਹ 15-20 ਵਰ੍ਹੇ ਕਰਤਾਪੁਰ ਖੁਦ ਖੇਤੀ ਬਾੜੀ ਕਰ ਕੇ ਤੇ ਲੰਗਰ ਤੇ ਕੀਰਤਨ ਦਾ ਪ੍ਰਵਾਹ ਚਲਾ ਕੇ ਇਹੋ ਦ੍ਰਿੜਾਉਂਦੇ ਰਹੇ ਕਿ ਨਾਮ ਦੀ ਚੜ੍ਹਦੀ ਕਲਾ ਤੇ ਸਰਬਤ ਦਾ ਭਲਾ ਹੀ ਜੀਵਨ ਦਾ ਵਧੀਆ ਮਾਰਗ ਹੈ ਤੇ ਗ੍ਰਿਸਤੀ ਜੀਵਨ ਦੇ ਕਰਮ ਯੋਗ' ਦੁਆਰਾ ਹੀ ਇਸ ਨੂੰ ਅੱਛੀ ਤਰ੍ਹਾਂ ਨਿਭਾਇਆ ਜਾ ਸਕਦਾ ਹੈ।

ਆਪ ਦੀ ਸਿਖਿਆ ਦੀ ਖੂਬੀ ਇਹ ਹੈ ਕਿ ਇਹ ਕਿਸੇ ਵਿਰੁਧ ਨਹੀਂ ਸਗੋਂ ਉਨ੍ਹਾਂ ਹਰ ਪ੍ਰਾਣੀ ਨੂੰ ਚੰਗੇ ਹਿੰਦੂ, ਚੰਗੇ ਮੁਸਲਮਾਨ ਤੇ ਚੰਗੇਰੇ ਜੋਗੀ ਬਣਨ ਦਾ ਉਪਦੇਸ਼ ਦਿੱਤਾ। ਹਿੰਦੂ ਲਈ ਜੋ ਜੰਞੂ ਉਨ੍ਹਾਂ ਦੱਸਿਆ, ਉਹ ਪ੍ਰਾਣੀ ਮਾਤਰ ਲਈ ਧਾਰਨ ਲਾਇਕ ਹੈ, ਉਨਾਂ ਦੀਆਂ ਦੱਸੀਆਂ ਨਿਮਾਜ਼ਾਂ ਗੈਰਮੁਸਲਮਾਨਾਂ ਲਈ ਵੀ ਅਪਣਾਉਣ ਯੋਗ ਹਨ। ਇਹ ਸਰਬਸਾਂਝੀ ਰਹੁ-ਰੀਤ ਮਨੁਖ ਮਾਤਰ ਦੇ ਕੰਮ ਆਉਣ ਵਾਲੀ ਹੈ :—



Sri Satguru Jagjit Singh Ji eLibrary NamdhariElibrary@gmail.com

ਜੰਞੂ      ਦਇਆ ਕਪਾਹੁ ਸੰਤੋਖੁ ਸੂਤ, ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ, ਹਈ ਤ ਪਾਂਡੇ ਘਤੁ । (ਵਾਰ ਆਸਾ ਮ: ੧)

ਆਰਤੀ : ਗਗਨ ਮੈ ਥਾਲੁ ਰਵਿਚੰਦੁ ਦੀਪਕ ਬਨੇ, ਤਾਰਕਾ ਮੰਡਲ ਜਨਕ ਮੋਤੀ
ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ
ਅਨਹਦਾ ਸਬਦ ਵਾਜੰਤ ਭੇਰੀ । (ਧਨਾਸਰੀ)

ਮੁਸਲਮਾਨ : ਮਿਹਰੁ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ
ਸਰਮ ਸੁੰਨਤਿ ਸੀਲ ਰੋਜਾ ਹੋਹੁ ਮੁਸਲਮਾਣੁ । (ਵਾਰ ਮਾਝ)
*ਪੰਜ ਨਿਵਾਜਾ ਵਖਤ ਪੰਜ, ਪੰਜਾ ਪੰਜੇ ਨਾਉ
ਪਹਿਲਾ ਸਚੁ ਹਲਾਲ ਦੁਇ ਤੀਜੀ ਖੈਰ ਖੁਦਾਇ ।
ਚਉਥੀ ਨੀਅਤ ਰਾਸਿ ਮਨ ਪੰਜਵੀ ਸਿਫਤ ਸਨਾਇ ।
ਕਰਣੀ ਕਲਮਾ ਆਖਿਕੈ ਤ ਮੁਸਲਮਾਣੁ ਸਦਾਇ ।

ਜੋਗੀ : ਗਲੀ ਜੋਗ ਨ ਹੋਈ
ਏਕ ਦ੍ਰਿਸਟਿ ਕਰ ਸਮਸਰਿ ਜਾਣੈ ਜੋਗੀ ਕਹੀਐ ਸੋਈ (ਰਾਮਕਲੀ)
ਮੁੰਦਾ ਸੰਤੋਖੁ ਸਰਮ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤਿ ।
ਖਿੰਥਾ ਕਾਲ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।
ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗ ਜੀਤੁ । (ਜਪੁ

ਆਪ ਪੰਜਾਬੀ ਤੇ ਸੰਤ-ਭਾਸ਼ਾ ਦੇ ਮਹਾਨ ਕਵੀ ਸਨ ਜਿਨ੍ਹਾਂ ਵਖੋ ਵਖ 19 ਰਾਗਾਂ ਵਿਚ ਕਰਤਾ ਮਹਾਨ ਕੋਸ਼ ਅਨੁਸਾਰ 974 ਸ਼ਬਦ ਉਚਾਰਣ ਕੀਤੇ। ਇਸ ਰਚਨਾਵਲੀ ਵਿਚ ਜਪੁ, ਓਅੰਕਾਰ, ਸਿਧਗੋਸ਼ਟਿ, ਬਾਰਾਂਮਾਹ ਤੁਖਾਰੀ, ਤਿੰਨ ਵਾਰਾਂ (ਮਾਝ, ਆਸਾ ਤੇ ਮਲ੍ਹਾਰ) ਛੰਤ ਤੇ ਸੋਲਹੇ ਵਿਸ਼ੇਸ਼ ਧਿਆਨ ਦੇ ਮੁਥਾਜ ਹਨ । ਜੀਵਨ ਨੂੰ ਪ੍ਰੇਰਨਾ ਦੇਣ ਤੇ ਇਸ ਦੀ ਸੁਤੰਤ੍ਰਤਾ ਨੂੰ ਪੂਰਨ ਭਾਂਤ ਬਰਕਰਾਰ ਰੱਖਣ ਲਈ ਵੀ ਉਨ੍ਹਾਂ ਤੋਂ ਜੀਵਨ ਅਗਵਾਈ ਲਈ ਜਾ ਸਕਦੀ ਹੈ। ਇਸ ਮਨੋਰਥ ਲਈ ਭਾਰਤ ਭਰ ਦੇ ਭ੍ਰਮਣ ਸਮੇਂ ਉਨ੍ਹਾਂ ਹਰ ਪ੍ਰਾਂਤ ਤੇ ਮਹਾਂਪੁਰਸ਼ਾਂ ਦੀ ਬਾਣੀ ਇਕੱਤਰ ਕਰਨ ਦਾ ਉਪਰਾਲਾ ਕੀਤਾ ਜਿਸ ਦੇ ਅਧਾਰ ਤੇ ਪਿਛੋਂ ਆਦਿ ਗ੍ਰੰਥ ਦਾ ਸੰਪਾਦਨ ਕੀਤਾ ਗਿਆ । ਬਾਕੀ ਭਗਤੀ ਲਹਿਰ



Sri Satguru Jagjit Singh Ji eLibrary NamdhariElibrary@gmail.com

ਚੋ ਸੰਤਾਂ ਸਾਧੂਆਂ ਨਾਲੋਂ ਇਹ ਗੱਲ ਵੀ ਉਨ੍ਹਾਂ ਦੀ ਵਿਲੱਖਣਤਾ ਤੇ ਦੂਰਦਰਸ਼ਤਾ ਦੀ ਸੂਚਕ ਹੈ ਕਿ ਉਨ੍ਹਾਂ ਆਪਣੇ ਜਾਨਸ਼ੀਨ ਟਿੱਕ ਕੇ ਇਸ ਕੰਮ ਨੂੰ ਨਿਰੰਤਰ ਅਗੇ ਤੋਰਨ ਦਾ ਫੈਸਲਾ ਕੀਤਾ । ਆਪਣੇ ਸੇਵਕ ਭਾਈ ਲਹਿਣੇ ਨੂੰ 'ਅੰਗਦ' ਬਣਾ ਕੇ ਗੁਰਿਆਈ ਗੱਦੀ ਦਿਤੀ ਜਦੋਂ ਕਿ ਆਪ ਦੇ ਦੋ ਪੁੱਤਰ ਸ੍ਰੀ ਚੰਦ ਤੇ ਲਖਮੀਦਾਸ ਵੀ ਮੌਜੂਦ ਸਨ ।

70 ਵਰ੍ਹੇ ਦੀ ਉਮਰ ਵਿਚ ਆਪ ਰਾਵੀ ਕੰਢੇ ਕਰਤਾਰ ਪੁਰ (ਜ਼ਿਲਾ ਗੁਰਦਾਸਪੁਰ) 22 ਸਤੰਬਰ 1539 ਈ:ਨੂੰ ਜੋਤੀ ਜੋਤਿ ਸਮਾਏ । ਵੰਨਗੀ :—

### ਮਤੁ ਦੇਖਿ ਭੂਲਾਂ !

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ
ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨਾ ਆਵੈ ਨਾਉ । ੧ ।

ਹਰਿ ਬਿਨ ਜੀਉ ਜਲਿਬਲਿ ਜਾਉ
ਮੈਂ ਅਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ । ੧ । ਰਹਾਉ

ਧਰਤੀ ਤ ਹੀਰੇ ਲਾਲ ਜੜਤੀ; ਪਲਘਿ ਲਾਲ ਜੜਾਉ ।
ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ
ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ । ੨ ।

ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ
ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ । ੩ ।

ਸੁਲਤਾਨੁ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨਾ ਆਵੈ ਨਾਉ । ੪ ।

[ਸਿਰੀ ਰਾਗ



Sri Satguru Jagjit Singh Ji eLibrary NamdhariElibrary@gmail.com

## ੨. ਗੁਰੂ ਅੰਗਦ (1504—1522 ਈ:)

'ਗੁਰੂ ਅੰਗਦ ਸਾਹਿਬ ਦਾ ਜਨਮ 31 ਮਾਰਚ 1504 ਈ. ਨੂੰ ਜ਼ਿਲਾ ਫ਼ਿਰੋਜ਼ਪੁਰ ਦੇ ਪਿੰਡ ਮਤੇ ਦੀ ਸਰਾਂ ਵਿਚ ਭਾਈ ਫੇਰੂ ਨਾਮੀ ਇਕ ਮਾਮੂਲੀ ਦੁਕਾਨ-ਦਾਰ ਦੇ ਘਰ ਹੋਇਆ। ਕੁਝ ਕਾਰਣਾਂ ਕਰਕੇ ਇਹ ਪਰਿਵਾਰ ਖਡੂਰ ਜ਼ਿਲਾ ਅੰਮ੍ਰਿਤਸਰ ਵਿਚ ਜਾ ਵਸਿਆ। ਇਕ ਵਾਰ ਸੰਗ ਸਹਿਤ ਦੇਵੀ ਦੇ ਦਰਸ਼ਨਾਂ ਲਈ ਜਾ ਰਿਹੇ ਸਨ ਤਾਂ ਰਸਤੇ ਵਿਚ ਭਾਈ ਲਹਿਣੇ ਨੇ ਗੁਰੂ ਨਾਨਕ ਸਾਹਿਬ ਦੇ ਰੂਹਾਨੀ ਪ੍ਰਭਾਵ ਦੀ ਸੋਅ ਸੁਣੀ ਤੇ ਕਰਤਾਰ ਪੁਰ ਸਤਿਗੁਰਾਂ ਨੂੰ ਮਿਲਣ ਆਇਆ ਮਨ ਉੱਤੇ ਅਜਿਹਾ ਪ੍ਰਭਾਵ ਪਿਆ ਕਿ ਲਹਿਣਾ ਸਤਿਗੁਰਾਂ ਦਾ ਦਿਲੋ ਮਨੋ ਸੇਵਕ ਬਣ ਗਿਆ। ਅਖੀਰ ਗੁਰੂ ਸਾਹਿਬ ਨੇ ਸਿੱਖਾਂ ਦੀ ਪਰਖ ਲਈ ਅਨੋਖਾ ਵੇਸ ਵਟਾਇਆ, ਜੋ ਸਿਖ ਵੀ ਨੇੜੇ ਆਉਂਦਾ ਉਸਨੂੰ ਸੋਟਾ ਮਾਰਦੇ। ਸਭ ਸਿਖ ਆਪੋ ਆਪਣੇ ਘਰੀਂ ਮੁੜਦੇ ਗਏ ਮਗਰ ਲਹਿਣਾ ਪਿਛੇ ਨਾ ਹਟਿਆ। ਗੁਰੂ ਸਾਹਿਬ ਨੇ ਕਿਹਾ, 'ਲਹਿਣੇ, ਤੂੰ ਆਪਣੇ ਘਰ ਕਿਉਂ ਨਹੀਂ ਜਾਂਦਾ?' ਉਸ ਨੇ ਜਵਾਬ ਦਿਤਾ 'ਮਹਾਰਾਜ! ਹੋਰ ਸਿਖਾਂ ਦੇ ਟਿਕਾਣੇ (ਘਰ) ਸਨ ਉਹ ਚਲੇ ਗਏ ਹਨ, ਮਗਰ ਦਾਸ ਲਹਿਣੇ ਦਾ ਟਿਕਾਣਾ ਬਾਬੇ ਨਾਨਕ ਤੋਂ ਸਿਵਾ ਹੋਰ ਕੋਈ ਨਹੀਂ।' ਗੁਰੂ ਨਾਨਕ ਦੇਵ ਦੇ ਨੈਣ ਪਿਆਰ-ਜਲ ਨਾਲ ਭਰ ਆਏ ਤੇ ਆਖਿਆ, 'ਲਹਿਣੇ! ਮੈਂ ਵੀ ਸਾਰਾ ਸੰਸਾਰ ਢੂੰਡ ਮਾਰਿਆ ਹੈ, ਨਾਨਕ ਨੂੰ ਵੀ ਤੇਰੇ ਜਿਹਾ ਕੋਈ ਹੋਰ ਟਿਕਾਣਾ ਨਹੀਂ ਲੱਭਾ, ਹੁਣ ਮੈਂ ਆਪਣੀ ਜੋਤਿ ਤੇਰੇ ਵਿਚ ਰੱਖਾਂਗਾ।' ਇਉਂ ਕਹਿਕੇ ਬਾਬੇ ਨਾਨਕ ਨੇ ਲਹਿਣੇ ਨੂੰ ਛਾਤੀ ਨਾਲ ਲਾਇਆ ਤੇ ਦੂਸਰੇ ਦਿਨ 14 ਜੂਨ 1539 ਨੂੰ ਗੁਰਿਆਈ ਗੱਦੀ ਸੌਂਪ ਕੇ ਗੁਰੂ ਅੰਗਦ ਬਣਾ ਦਿਤਾ।

ਗੁਰੂ ਨਾਨਕ ਸਾਹਿਬ ਦੀ ਹਦਾਇਤ ਸੀ ਕਿ ਲੋਕਾਂ ਵਿਚ ਬਾਣੀ ਦਾ ਪਰਚਾਰ ਕਰਨਾ ਹੈ। ਇਸ ਮੰਤਵ ਦੀ ਪੂਰਤੀ ਲਈ ਉਨਾਂ ਤਿੰਨ ਖਾਸ ਗੱਲਾਂ ਕੀਤੀਆਂ:

1. ਗੁਰਮੁਖੀ ਲਿਪੀ ਦਾ ਪ੍ਰਚਾਰ
2. ਗੁਰੂ-ਬਾਣੀ ਦੀ ਲਿਖਾਈ
3. ਗੁਰੂ ਬਾਬੇ ਦੀ ਜੀਵਨ ਸਾਖੀ



Sri Satguru Jagjit Singh Ji eLibrary NamdhariElibrary@gmail.com

ਪੰਜਾਬੀ ਸਭਿਆਚਾਰ ਦੀ ਪ੍ਰਫੁਲਤਾ ਲਈ ਇਹ ਇਕ ਬੜੀ ਲੋੜੀਂਦੀ ਗੱਲ ਸੀ ਕਿ ਲੋਕਾਂ ਦੀ ਲਿਪੀ ਨੂੰ ਯੋਗ ਅਸਥਾਨ ਦਿਤਾ ਜਾਵੇ ਤਾਂ ਕਿ ਵਧ ਤੋਂ ਵਧ ਜਨ-ਸਧਾਰਣ ਇਸ ਤੋਂ ਲਾਭ ਉਠਾ ਸਕਣ। ਉਸ ਸਮੇਂ ਸਨਾਤਨੀ ਖਿਆਲਾਂ ਦੇ ਲੋਕ ਸੰਸਕ੍ਰਿਤ ਦੇ ਮੁੱਦਈ ਸਨ। ਹਾਕਮ ਮੁਸਲਮਾਨ ਫਾਰਸੀ ਲਿਪੀ ਤੋਂ ਸਿਵਾ ਹੋਰ ਨੂੰ ਅੰਗੀਕਾਰ ਕਰਨ ਲਈ ਤਿਆਰ ਨਹੀਂ ਸਨ। ਇਉਂ ਪੰਜਾਬ ਦੀ ਅਸਲ ਲੋਕ-ਲਿਪੀ ਆਪਣੇ ਅਧਿਕਾਰਾਂ ਤੋਂ ਵੰਚਿਤ ਸੀ। ਗੁਰੂ ਸਾਹਿਬ ਸਭਿਆਚਾਰਕ ਤੇ ਰਾਜਸੀ ਜਾਗ੍ਰਤੀ ਲਈ ਇਸ ਘਾਟ ਨੂੰ ਪੂਰਿਆਂ ਕਰਨਾ ਚਾਹੁੰਦੇ ਸਨ। ਇਸ ਕਰਕੇ ਉਨ੍ਹਾਂ ਜੀਵਨ ਭਰ ਲੋਕਾਂ ਨੂੰ ਇਸ ਪਾਸੇ ਪ੍ਰੇਰਤ ਕੀਤਾ ਤੇ ਸੁ ਸਿਖਿਅਤ ਕੀਤਾ। ਇਸ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਦੀ ਬਾਣੀ ਤੇ ਉਨ੍ਹਾਂ ਦੀ ਜੀਵਨ ਸਾਖੀ ਲਿਖਵਾਕੇ ਇਸ ਵਿਚਾਰਧਾਰਾ ਨੂੰ ਫੈਲਾਉਣ ਦਾ ਸ਼ਲਾਘਾ-ਯੋਗ ਉਪਰਾਲਾ ਕੀਤਾ। ਇਤਿਹਾਸ ਵਿਚ ਇਹ ਵੀ ਅੰਕਿਤ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਬਾਲ ਪਾਠਸ਼ਾਲਾ ਚਲਾਈ, ਮੱਲ ਅਖਾੜਾ ਰਚਿਆ ਤੇ ਸਾਂਝੇ ਲੰਗਰ ਦਾ ਪ੍ਰਬੰਧ ਕੀਤਾ।

ਗੁਰੂ ਸਾਹਿਬ ਦੇ ਮਹਿਲ ਸ੍ਰੀ ਖੀਵੀ ਜੀ ਦੀ ਕੁਖੋਂ-ਬੀਬੀ ਅਮਰੋ, ਬੀਬੀ ਅਨੋਖੀ ਦੋ ਸਪੁਤ੍ਰੀਆਂ ਤੇ ਸ੍ਰੀ ਦਾਤੂ ਤੇ ਸ੍ਰੀ ਦਾਸੂ ਦੋ ਪੁਤਰ ਸਨ ਪਰ ਪੁੱਤਰਾਂ ਨੂੰ ਗੱਦੀ ਦੇਣ ਦੀ ਥਾਂ ਆਪ ਨੇ ਆਪਣੇ ਬਿਰਧ ਸੇਵਕ ਸ੍ਰੀ ਅਮਰਦਾਸ ਜੀ ਨੂੰ ਹੀ ਗੱਦੀ ਸੌਂਪੀ। ਆਪ ਦੀ ਰਚਨਾ 62 ਸਲੋਕ ਹਨ ਜੋ ਵਖੋ ਵਖ ਵਾਰਾਂ ਵਿਚ ਦਰਜ ਹਨ, ਇਨ੍ਹਾਂ ਦਾ ਕੇਂਦਰੀ ਭਾਵ ਗੁਰੂ ਪ੍ਰਤੀ ਸ਼ਰਧਾ ਸਿਦਕ ਤੇ ਸੇਵਾ ਭਾਵ ਦਾ ਪ੍ਰਗਟਾਵਾ ਹੈ। ਮਾਰਚ 1552 ਈ: ਨੂੰ ਆਪ ਖਡੂਰ ਸਾਹਿਬ ਵਿਚ ਜੋਤੀ ਜੋਤਿ ਸਮਾਏ। ਵੰਨਗੀ :—

## ਜਿਸ ਪਿਆਰੇ ਸਿਉ ਨੇਹੁ

ਜਿਸੁ ਪਿਆਰੇ ਸਿਉ ਨੇਹੁ; ਤਿਸ ਆਗੈ ਮਰਿ ਚਲੀਐ
ਧ੍ਰਿਗੁ ਜੀਵਣੁ ਸੰਸਾਰਿ, ਤਾਕੇ ਪਾਛੈ ਜੀਵਣਾ।



Sri Satguru Jagjit Singh Ji eLibrary NamdhariElibrary@gmail.com

ਜੋ ਸਿਰੁ ਸਾਈਂ ਨ ਨਿਵੈ, ਸੋ ਧਿਰੁ ਦੀਜੈ ਡਾਰਿ
ਨਾਨਕ ਜਿਸ ਪਿੰਜਰ ਮਹਿ ਬਿਰਹਾ ਨਹੀਂ ਸੋ ਪਿੰਜਰੁ ਲੈ ਜਾਰਿ ।
(ਵਾਰ ਸਿਰੀ ਰਾਗ)

ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ
ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੂ ਨਾਨਕ ਦੇਉ । (ਵਾਰ ਮਾਝ)
ਏਕ ਕਿਨੇਹੀ ਆਸਕੀ, ਦੂਜੇ ਲਗੈ ਜਾਇ
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ
ਚੰਗੇ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ
ਆਸਕੁ ਏਹੁ ਨਾ ਆਖੀਐ, ਜਿ ਲੇਖੈ ਵਰਤੈ ਸੋਇ । (ਵਾਰ ਆਸਾ)
ਕਿਸਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ
ਕਿਉਂ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ । (ਵਾਰ ਸੋਰਠਿ)

## ੩. ਗੁਰੂ ਅਮਰਦਾਸ (1479—1574)

ਗੁਰੂ ਅਮਰਦਾਸ ਉਹ ਮਹਾਂ ਪੁਰਖ ਸਨ ਜਿਨ੍ਹਾਂ ਸੱਠ ਸੱਤਰ ਸਾਲ ਦ
ਅਵਸਥਾ ਵਿਚ ਵੀ ਦਸ ਬਾਰਾਂ ਸਾਲ ਘਾਲ ਕਮਾਈ ਕਰਕੇ ਆਪਣੀ ਅਣਥੱ
ਲਗਨ ਤੇ ਡੂੰਘੇ ਸਿਦਕ ਦੁਆਰਾ ਸੇਵਕ ਤੋਂ 'ਸਤਿਗੁਰੂ' ਦੀ ਪਦਵੀ ਪਾਈ
ਆਪ ਦਾ ਜਨਮ 4 ਮਈ 1479 ਈ: ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿ
ਭਾਈ ਤੇਜੋ ਦੇ ਘਰ ਮਾਤਾ ਲੱਖੋ ਦੇਵੀ ਦੀ ਕੁੱਖੋਂ ਹੋਇਆ । ਪਹਿਲੇ ਵੈਸ਼ਨ
ਖਿਆਲਾਂ ਦੇ ਪ੍ਰਭਾਵ ਕਾਰਣ ਜਪ ਤਪ ਤੇ ਤੀਰਥ ਯਾਤਰਾ ਵਿਚ ਮਗਨ ਰਹਿੰ
ਸਨ । ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਆਪ ਦੇ ਭਤੀਜੇ
ਵਿਆਹੀ ਹੋਈ ਸੀ, ਉਸ ਤੋਂ ਗੁਰੂ ਨਾਨਕ—ਬਾਣੀ ਸੁਣ ਕੇ ਗੁਰੂ ਘਰ ਦ
ਪਿਆਰ ਜਾਗਿਆ ਤੇ ਗੁਰੂ ਅੰਗਦ ਜੀ ਦੀ ਸੇਵਾ ਵਿਚ ਆਏ । ਬਿਰਧ ਅਵਸਥਾ
ਬਾਵਜੂਦ ਰਾਤ ਦਿਨ ਗੁਰੂ ਤੇ ਸੰਗਤ ਦੀ ਸੇਵਾ ਕਰਨ ਲਗੇ, ਕਦੀ ਲੰਗਰ ਲਈ
ਲੱਕੜਾਂ ਤੇ ਪਾਣੀ ਢੋਂਦੇ ਰੇ ਕਦੀ ਜੂਠੇ ਬਰਤਨ ਮਾਂਜਦੇ । ਗੁਰੂ ਅੰਗਦ ਸਾਹਿਬ
ਇਸ਼ਨਾਨ ਲਈ ਦੋ ਤਿੰਨ ਮੀਲ ਤੋਂ ਦਰਿਆ ਬਿਆਸ ਤੋਂ ਗਾਗਰ ਭਰਕੇ
ਲਿਆਉਣਾ ਤਾਂ ਆਪ ਦਾ ਨਿਤ ਕਰਮ ਹੀ ਸੀ । ਇਕ ਵੇਰ ਹਨ੍ਹੇਰੀ ਰਾਤ ਸਮੇਂ



Sri Satguru Jagjit Singh Ji eLibrary NamdhariElibrary@gmail.com

ਝੱਖੜ ਵਗ ਰਿਹਾ ਸੀ ਤਾਂ ਆਪ ਇਕ ਜੁਲਾਹੇ ਦੀ ਗੱਡੀ ਕਿੱਲੀ ਵਿਚ ਅੜ੍ਹਕ ਕੇ ਡਿਗ ਪਏ ਪਰੰਤੂ ਗਾਗਰ ਨੂੰ ਅਡੋਲ ਰੱਖਿਆ। ਜਿਸ ਸਮੇਂ ਆਪ ਡਿਗੇ ਤਾਂ ਖੜਕਾ ਹੋਇਆ। ਉਸ ਵੇਲੇ ਜੁਲਾਹੇ ਨੇ ਪੁਛਿਆ, 'ਬਾਹਰ ਕੌਣ ਹੈ? ਤਾ ਜੁਲਾਹੀ ਨੇ ਸੁਭਾਵਕ ਕਿਹਾ, 'ਇਸ ਸਮੇਂ ਹੋਰ ਕੌਣ ਹੋ ਸਕਦਾ ਹੈ, ਅਮਰੂ ਨਿਥਾਵਾ ਹੋਵੇਗਾ।' ਜਦੋਂ ਇਹ ਗੱਲ ਗੁਰੂ ਅੰਗਦ ਜੀ ਨੇ ਸੁਣੀ ਤਾਂ ਅਜੇਹੀ ਤਾਂਤਖਤਾ ਦੇਖਕੇ ਆਪ ਨੂੰ ਛਾਤੀ ਨਾਲ ਲਾਇਆ ਤੇ 'ਨਿਮਾਣਿਆਂ ਦਾ ਮਾਣ' ਅਤੇ 'ਨਿਤਾਣਿਆ' ਦਾ ਤਾਣ, ਕਹਿਕੇ ਸਤਿਕਾਰਿਆ ਤੇ ਗੁਰਿਆਈ ਦੀ ਗੱਦੀ ਸੌਂਪੀ।

ਗੁਰੂ ਅੰਗਦ ਦੇਵ ਜੀ ਦੀ ਆਗਿਆ ਅਨੁਸਾਰ ਆਪ ਨੇ ਗੋਇੰਦਵਾਲ ਨਗਰ ਵਸਾਇਆ ਤੇ ਸਿਖੀ ਦੀ ਫੁਲਵਾੜੀ ਨੂੰ ਪ੍ਰਫੁਲਤ ਕਰਨਾ ਸ਼ੁਰੂ ਕੀਤਾ। ਇਸ ਪ੍ਰਭੁਤਾ ਨੂੰ ਭਾਈ ਦਾਤੂ ਸਹਿ ਨ ਸਕਿਆ ਤੇ ਉਸ ਗੁੱਸੇ ਵਿਚ ਆ ਕੇ ਤਖਤ ਤੇ ਬਿਰਾਜਮਾਨ ਬਿਰਧ ਗੁਰੂ ਦੇ ਲੱਤ ਆ ਮਾਰੀ। ਗੁਰੂ ਜੀ ਨੇ ਦਾਤੂ ਨੂੰ ਆਖਿਆ 'ਬੁਢਾਪੇ ਕਾਰਣ ਮੇਰੀਆਂ ਹੱਡੀਆਂ ਕੁਝ ਸਖਤ ਹੋ ਗਈਆਂ ਹਨ, ਮੈਨੂੰ ਖਿਮਾ ਕਰਨਾ, ਆਪ ਦੇ ਕੋਮਲ ਚਰਨਾਂ ਤੇ ਸੱਟ ਵੱਜੀ ਹੋਵੇਗੀ। ਇਹ ਨਿੰਮ੍ਰਤਾ-ਭਰੀ ਗੱਲ ਸੁਣਕੇ ਦਾਤੂ ਦਾ ਗੁੱਸਾ ਆਪਣੇ ਆਪ ਪਾਣੀ ਪਾਣੀ ਹੋ ਗਿਆ, ਸੰਗਤਾਂ ਵਿਚ ਮਿੱਠ-ਬੋਲੜੇ ਗੁਰੂ ਦੀ ਕੀਰਤੀ ਫੈਲਣ ਲੱਗੀ।

ਗੁਰੂ ਸਾਹਿਬ ਨੇ ਸਿੱਖ ਲਹਿਰ ਨੂੰ ਮਜ਼ਬੂਤ ਕਰਨ ਲਈ 22 ਮੰਜੀਆਂ ਕਾਇਮ ਕੀਤੀਆਂ ਤੇ ਥਾਂ ਥਾਂ ਪ੍ਰਚਾਰਕ ਭੇਜੇ ਅਤੇ ਵਿਸਾਖੀ ਦੇ ਮੌਕੇ ਤੇ ਸਾਲਾਨਾ ਜੋੜ ਮੇਲੇ ਦੀ ਰੀਤ ਚਲਾਈ। ਫਿਰ ਜਾਤ ਪਾਤ ਦਾ ਭਰਮ ਮੇਟਣ ਤੇ ਮਨੁੱਖੀ ਸਾਂਝ ਨੂੰ ਪੱਕਿਆਂ ਕਰਨ ਲਈ ਆਪਨੇ ਇਹ ਵੀ ਹਦ ਇਤ ਕੀਤੀ ਕਿ ਕੋਈ ਗਰੀਬ ਅਮੀਰ ਯਾ ਊਚ ਨੀਚ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕੇ ਬਗੈਰ ਗੁਰੂ ਦੇ ਦਰਸ਼ਨਾਂ ਲਈ ਨਾ ਆਵੇ। ਇਸ ਦਾ ਬਹੁਤ ਅੱਛਾ ਨਤੀਜਾ ਹੋਇਆ, ਸਿਖਾਂ ਵਿਚ ਖਾਣ ਪੀਣ ਦੀ ਸਾਂਝ ਵਧੀ ਤੇ ਹਰ ਕੋਈ ਸਾਵੇਂ ਪੱਧਰ ਤੇ ਸਤਿਕਾਰਿਆ ਜਾਣ ਲਗਾ। ਸੂਰਜ ਪ੍ਰਕਾਸ਼ ਵਿਚ ਇਹ ਵੀ ਜ਼ਿਕਰ ਹੈ ਕਿ ਇਕ ਵਾਰ ਬਾਦਸ਼ਾਹ ਅਕਬਰ ਆਪ ਨੂੰ ਮਿਲਣ ਆਇਆ ਤਾਂ ਉਸਨੇ ਵੀ ਗੁਰੂ ਕੇ ਲੰਗਰ ਦਾ ਪ੍ਰਸ਼ਾਦ ਛਕਿਆ। ਮਨੁਖੀ ਸਮਾਨਤਾ ਦਾ ਇਹ ਵਰਤਾਰਾ ਸਚਮੁਚ ਹੀ ਸਿਖ ਲਹਿਰ ਨੂੰ ਅਗੇ



Sri Satguru Jagjit Singh Ji eLibrary NamdhariElibrary@gmail.com

ਲਿਜਾਣ ਵਾਲਾ ਸੀ।

ਇਨ੍ਹਾਂ ਨਵੀਨ ਵਿਚਾਰਾਂ ਦੇ ਪ੍ਰਚਾਰ ਲਈ ਗੁਰੂ ਜੀ ਕੁਰਖੇਤਰ, ਹਰਿਦੁਆਰ ਆਦਿ ਤੀਰਥਾਂ ਤੇ ਗਏ ਤੇ ਅਨੇਕਾਂ ਜਗਿਆਸੂਆਂ ਦਾ ਉਧਾਰ ਕੀਤਾ ਜੈਸਾ ਕਿ ਚੌਥੇ ਸਤਿਗੁਰਾਂ ਨੇ ਵਰਨਣ ਕੀਤਾ ਹੈ।

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਸਿਖਾ ਵਿਚੋਂ ਪੜਦੇ ਤੇ ਸਤੀ ਦੀ ਰਸਮ ਦੇ ਵਹਿਮ ਵੀ ਦੂਰ ਕੀਤੇ ਅਤੇ ਕਈ ਸਿਖਾਂ ਦੀਆਂ ਜਾਤ ਪਾਤ ਤੋੜ ਕੇ ਸ਼ਾਦੀਆਂ ਕੀਤੀਆਂ।

ਗੁਰਬਾਣੀ ਸੰਚਨ ਤੇ ਪ੍ਰਚਾਰਨ ਦਾਂ ਮਹਾਨ ਉੱਦਮ ਵੀ ਆਪ ਨੇ ਕਾਫੀ ਵੱਡੇ ਪੈਮਾਨੇ ਤੇ ਕੀਤਾ ਤੇ ਆਪਣੇ ਪੁੱਤ ਪੋਤਿਆਂ ਨੂੰ ਪੋਥੀਆਂ ਲਿਖਣ ਲਿਖਾਉਣ ਦੀ ਸੇਵਾ ਤੇ ਲਾਇਆ। ਅਜੇਹਾ ਤੱਕ ਤੇ ਕੁਝ ਰੂੜੀਂਵਾਦੀ ਪੰਡਿਤਾਂ ਇਤਰਜ਼ ਵੀ ਕੀਤਾ ਕਿ ਦੇਵ ਬਾਣੀ ਤੇ ਹੁੰਦਿਆਂ ਅਧਿਆਤਮਕ ਉਚਤਾ ਦੀਆਂ ਗੱਲਾਂ ਆਮ ਗ੍ਰਾਮੀਣ ਲੋਕ ਭਾਸ਼ਾ ਵਿਚ ਰਚੀ ਰਚਨਾ ਨੂੰ ਸੰਚਿਤ ਕਰਨ ਦੀ ਕੀ ਲੋੜ ਹੈ। ਗੁਰੂ ਸਾਹਿਬ ਦਾਂ ਜਵਾਬ ਸੀ, 'ਦੇਵ ਬਾਣੀ ਖੂਹ ਦੇ ਡੂੰਘੇ ਪਾਣੀ ਵਾਂਗ ਹੈ ਜਿਸ ਨੂੰ ਹਾਸਲ ਕਰਨ ਲਈ ਤਕੜਾ ਯਤਨ ਕਰਨਾ ਪੈਂਦਾਂ ਹੈ ਪਰੰਤੂ ਆਮੇ ਲੋਕਾਂ ਦੀ ਭਾਸ਼ਾਂ ਵਿਚ ਆਖੀ ਸੱਚੀ ਬਾਣੀ ਮੇਘ ਵਾਗ ਆਪੇ ਬਰਸ ਕੇ ਸਭ ਨੂੰ ਹਰਿਆਂ ਭਰਿਆਂ ਕਰਦੀ ਹੈ।'

ਉਸ ਸਮੇਂ ਬਾਣੀ ਦੀ ਵਡਿਆਈ ਕਾਰਨ ਕੁਝ ਦੰਭੀ ਲੋਕ ਨਕਲੀ ਬਾਣੀ ਵੀ ਰਚਣ ਲਗ ਪਏ ਸਨ ਪਰੰਤੂ ਆਪ ਨੇ 'ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ' ਕਹਿ ਕੇ ਸਿਖਾਂ ਨੂੰ ਇਸ ਖਤਰੇ ਥੋਂ ਸਾਵਧਾਨ ਕੀਤਾ। ਅੰਤ ਭਾਈ ਜੇਠਾ ਜੀ ਨੂੰ ਗੁਰੂ ਰਾਮਦਾਸ ਬਣਾ ਕੇ ਤੇ ਆਪਣੀ ਥਾਂ ਬਿਠਾ ਕੇ ਆਪ 1 'ਸਤੰਬਰ 1574 ਨੂੰ ਗੋਇੰਦਵਾਲ ਵਿਚ ਜੋਤੀ ਜੋਤਿ ਸਮਾ ਗਏ। ਆਪ ਨੇ 17 ਰਾਗਾਂ ਵਿਚ 907 ਸ਼ਬਦ ਲਿਖੇ ਹਨ ਜਿਨ੍ਹਾਂ ਵਿਚੋਂ 'ਅਨੰਦ' ਵਧੇਰੇ ਪ੍ਰਸਿੱਧ ਹੈ। ਆਪ ਦੀ ਬਾਣੀ ਦਾ ਵਿਸ਼ਾ ਸੇਵਾ, ਭਗਤੀ ਭਾਵ ਤੇ ਭਰਮ ਕਰਮਾਂ ਦਾ ਨਿਵਾਰਣ ਹੈ। ਵੰਨਗੀ :—



Sri Satguru Jagjit Singh Ji eLibrary NamdhariElibrary@gmail.com

## ਪੂਛਹੁ ਗਿਆਨੀਆ ਜਾਇ

ਜਗਿ ਹਉਮੈ ਮੈਲੁ ਦੁਖੁ ਪਾਇਆ, ਮਲੁ ਲਾਗੀ ਦੂਜੈ ਭਾਇ
ਮਲੁ ਹਉਮੈ ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ
ਬਹੁ ਬਿਧਿ ਕਰਮ ਕਮਾਵਦੇ, ਦੂਣੀ ਮਲੁ ਲਾਗੀ ਆਇ
ਪੜਿਐ ਮੈਲੁ ਨ ਉਤਰੈ, ਪੂਛਹੁ ਗਿਆਨੀਆ ਜਾਇ । ੧ ।
ਮਨ ਮੇਰੇ ਗੁਰ ਸਰਣਿ ਆਵੈ ਤ ਨਿਰਮਲੁ ਹੋਇ
ਮਨਮੁਖ ਹਰਿ ਹਰਿ ਕਰਿ ਥਕੇ, ਮੈਲੁ ਨ ਸਕੀ ਧੋਇ । ੧ । ਰਹਾਉ ।
ਮਨਿ ਮੈਲੈ ਭਗਤਿ ਨ ਹੋਵਈ, ਨਾਮੁ ਨ ਪਾਇਆ ਜਾਇ
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ
ਗੁਰ ਪਰਸਾਦੀ ਮਨਿ ਵਸੈ, ਮਲੁ ਹਉਮੈ ਜਾਇ ਸਮਾਇ ।
ਜਿਉ ਅੰਧੇਰੈ ਦੀਪਕੁ ਬਾਲੀਐ, ਤਿਉ ਗੁਰ ਗਿਆਨਿ ਅਗਿਆਨ ਤਜਾਇ । ੨ ।
ਹਮ ਕੀਆ ਹਮ ਕਰਹਗੇ, ਹਮ ਮੂਰਖ ਗਾਵਾਰ
ਕਰਣੈ ਵਾਲਾ ਵਿਸਰਿਆ, ਦੂਜੈ ਭਾਇ ਪਿਆਰੁ
ਮਾਇਆ ਜੇਵਡੁ ਦੁਖ ਨਹੀ ਸਭਿ ਭਵਿ ਥਕੇ ਸੰਸਾਰੁ ।
ਗੁਰਮਤੀ ਸੁਖੁ ਪਾਈਐ, ਸਚੁ ਨਾਮੁ ਉਰ ਧਾਰਿ । ੩ ।
ਜਿਸ ਨੋ ਮੇਲੇ ਸੋ ਮਿਲੈ, ਹਉ ਤਿਸ ਬਲਿਹਾਰੈ ਜਾਉ
ਏ ਮਨ ਭਗਤੀ ਰਤਿਆ, ਹਰਿ ਗੁਣ ਸਚੇ ਗਾਉ
ਨਾਨਕ ਨਾਮ ਨ ਵੀਸਰੋ, ਸਚੇ ਮਾਹਿ ਸਮਾਉ । ੪ । [ਸਿਰੀ ਰਾਗ

## ੩ ਗੁਰੂ ਰਾਮਦਾਸ (1534—1581)

ਗੁਰੂ ਰਾਮਦਾਸ, ਗੁਰੂ ਨਾਨਕ ਗੱਦੀ ਦੇ ਚੌਥੇ ਗੁਰੂ ਸਨ ਜਿਨ੍ਹਾਂ ਅੰਮ੍ਰਿਤਸਰ ਵਰਗਾ ਧਰਮ-ਕੇਂਦਰ ਸਥਾਪਨ ਕਰਕੇ ਸਾਰੀ ਸਿੱਖ ਸੰਗਤ ਨੂੰ ਸੰਗਠਿਤ ਕੀਤਾ ।

ਆਪ ਦਾ ਜਨਮ ਚੂਨੇ ਮੰਡੀ ਲਾਹੌਰ ਵਿਚ ਹਰਿਦਾਸ ਜੀ ਦੇ ਘਰ ਮਾਤਾ



Sri Satguru Jagjit Singh Ji eLibrary NamdhariElibrary@gmail.com

ਦਇਆ ਕੌਰ ਜੀ ਦੇ ਉਦਰੋਂ 24 ਸਤੰਬਰ 1534 ਈ: ਨੂੰ ਹੋਇਆ । ਭਾਈ ਜੇਠਾ ਅਜੇ ਬਚਪਨ ਵਿਚ ਹੀ ਸੀ ਕਿ ਜਦੋਂ ਮਾਪਿਆਂ ਦਾ ਸਾਇਆ ਸਿਰੋਂ ਉਠ ਗਿਆ ਤੇ ਇਹ ਲਾਹੌਰੋਂ ਸਿਖ ਸੰਗਤ ਨਾਲ ਗੋਇੰਦਵਾਲ ਆ ਗਿਆ । ਵਿਹਲਾ ਰਹਿਣਾ ਔਂਛਾ ਨਾ ਸਮਝ ਘੁੰਗਣੀਆਂ ਵੇਚ ਕੇ ਦਿਨ ਲੰਘਾਉਣ ਦਾ ਮਨ ਬਣਾਇਆ । ਜੇਠਾ ਆਪਣੀ ਕਿਰਤਕਾਰ ਤੋਂ ਇਲਾਵਾ ਗੁਰੂ ਦੇ ਲੰਗਰ ਦੀ ਰੱਜ ਕੇ ਸੇਵਾ ਕਰਦਾ ਬਾਉਲੀ ਦੀ ਸੇਵਾ ਵਿਚ ਜੁੱਟਿਆ ਰਹਿੰਦਾ । ਇਸ ਸੇਵਕ-ਸੁਭਾ ਨੌਜੁਆਨ ਦੀ ਨਿੰਮ੍ਰਤਾ ਭਰੀ ਤੇ ਸੇਵਾ ਕਮਾਈ ਵਾਲੀ ਜ਼ਿੰਦਗੀ ਵੇਖ ਕੇ ਗੁਰੂ ਅਮਰਦਾਸ ਇਤਨੇ ਪ੍ਰਸੰਨ ਹੋਏ ਕਿ ਉਨ੍ਹਾਂ ਆਪਣੀ ਸਪੁੱਤਰੀ ਬੀਬੀ ਭਾਨੀ ਦੀ ਸਗਾਈ ਕਰ ਦਿਤੀ। ਵਿਆਹ ਹੋ ਗਿਆ ਪਰ ਭਾਈ ਜੇਠੇ ਨੇ ਲੋਕ-ਲਾਜ ਦੀ ਗੱਲ ਛਡ ਕੇ ਗੁਰਸੰਗਤ ਦੀ ਸੇਵਾ ਨੂੰ ਨਾ ਛੱਡਿਆ । ਲੰਗਰ ਦੀ ਸੇਵਾ ਤੋਂ ਇਲਾਵਾ ਆਪ ਬਾਉਲੀ ਦੀ ਕਾਰ ਸੇਵਾ ਵਿਚ ਵੀ ਵਧ ਚੜ੍ਹ ਕੇ ਹਿਸਾ ਲੈਂਦੇ । ਇਕ ਵਾਰ ਜੇਠਾ ਜੀ ਦਾ ਲਾਹੌਰੀ ਭਾਈਚਾਰਾ ਆਇਆ ਉਨ੍ਹਾਂ ਆਪ ਦੇ ਸਿਰ ਤੇ ਗਾਰੇ ਦੀ ਟੋਕਰੀ ਵੇਖ ਕੇ ਕਈ ਤਾਹਨੇ ਮਿਹਣੇ ਵੀ ਦਿਤੇ ਪਰੰਤੂ ਜੇਠਾ ਖਾਮੋਸ਼ ਰਿਹਾ । ਉਨ੍ਹਾਂ ਲੋਕਾਂ ਨੇ ਗੁਰੂ ਅਮਰਦਾਸ ਪਾਸ ਜਾ ਕੇ ਵੀ ਵਾਵੇਲਾ ਕੀਤਾ ਕਿ ਤੁਹਾਨੂੰ ਤਾਂ ਕੁਝ ਲੋਕ ਰੀਤਿ ਦਾ ਖਿਆਲ ਰੱਖਣਾ ਚਾਹੀਦਾ ਹੈ । ਤੁਸੀਂ ਉਸ ਪਾਸੋਂ ਟੋਕਰੀ ਢੁਆ ਕੇ ਸਾਡੀ ਕੁਲ ਨੂੰ ਲਾਜ ਲਾ ਰਹੇ ਹੋ । ਅਗੋਂ ਗੁਰੂ ਜੀ ਨੇ ਹੱਸ ਕੇ ਕਿਹਾ, 'ਨਰਾਜ਼ ਨਾ ਹੋਵੋ, ਇਹ ਟੋਕਰੀ ਨਹੀਂ, ਇਹ ਤਾਂ ਰਾਜ ਜੋਗ ਦਾ ਛਤਰ ਹੈ, ਆਖਰ ਰੂਹਾਨੀ ਬਾਦਸ਼ਾਹੀ ਟੋਕਰੀ ਢੋਣ ਵਾਲਿਆਂ ਨੂੰ ਹੀ ਮਿਲਦੀ ਹੈ, ਇਹ ਤੁਹਾਡੀ ਹੀ ਨਹੀਂ, ਸਭ ਦੀ ਲਾਜ ਰੱਖੇਗਾ ।'

ਇਕ ਵਾਰ ਕੁਝ ਪੰਡਤਾਂ ਸ਼ੇਖਾਂ ਗੁਰੂ ਜੀ ਵਿਰੁਧ ਸ਼ਿਕਾਇਤ ਕੀਤੀ ਤਾਂ ਇਸ ਦਾ ਉਤਰ ਦੇਣ ਲਈ ਜੇਠਾ ਜੀ ਲਾਹੌਰ ਗਏ ਤੇ ਅਦਾਲਤ ਵਿਚ ਜਾ ਗੁਰਮਤਿ ਦ੍ਰਿਸ਼ਟੀਕੋਣ ਸਪਸ਼ਟ ਕੀਤਾ ।

ਸਮਾਂ ਲੰਘਦਾ ਗਿਆ, ਸਿਖਾਂ ਪੁੱਤਰਾਂ ਦੀ ਪਰੀਖਿਆ ਲਈ ਗਈ, ਗੁਰੂ ਸਾਹਿਬ ਨੇ ਆਪਣੇ ਬੈਠਣ ਹਿਤ ਥੜਾ ਬਣਾਉਣ ਲਈ ਕਿਹਾ । ਆਪ ਦੇ ਪੁੱਤਰਾਂ ਤੇ ਦੂਜੇ ਜਵਾਈ ਭਾਈ ਰਾਮੇ ਨੇ ਵੀ ਥੜੇ ਤਿਆਰ ਕੀਤੇ ਪਰੰਤੂ ਗੁਰੂ ਸਾਹਿਬ ਨੇ ਪਸੰਦ ਨਾ ਕਰਕੇ ਇਹ ਵਾਰ ਵਾਰ ਢੁਆ ਦਿਤੇ । ਇਸ ਤੋਂ ਹੋਰ ਤਾਂ ਸਾਰੇ ਦੁਖੀ ਤੇ ਨਾਰਾਜ਼



Sri Satguru Jagjit Singh Ji eLibrary NamdhariElibrary@gmail.com

ਹੋ ਗਏ ਪਰੰਤੂ ਜੇਠੇ ਨੇ ਆਗਿਆ ਅਨੁਸਾਰ ਮੁੜ ਥੜਾ ਬਣਾਉਣ ਵਿਚ ਜ਼ਰਾ ਹਿੱਚ ਨਾ ਕੀਤੀ, ਇਸ ਤੇ ਸਤਿਗੁਰੂ ਅਤਿਅੰਤ ਪ੍ਰਸੰਨ ਹੋਏ, ਉਨ੍ਹਾਂ ਜੇਠੇ ਨੂੰ ਗੁਰੂ ਰਾਮਦਾਸ ਬਣਾ ਕੇ ਗੁਰਿਆਈ ਸੌਂਪ ਦਿਤੀ।

ਗੁਰੂ ਅਮਰਦਾਸ ਜੀ ਨੇ ਆਪਣੇ ਜੀਉਂਦਿਆਂ ਜੀ ਹੀ 'ਗੁਰੂ ਕਾ ਚੱਕ' ਆਬਾਦ ਕਰਾਉਣਾ ਸ਼ੁਰੂ ਕਰ ਦਿਤਾ ਸੀ, ਗੁਰੂ ਰਾਮਦਾਸ ਜੀ ਨੇ ਇਸ ਨੂੰ ਵਸਾਉਣ ਲਈ ਅਨੇਕਾਂ ਯਤਨ ਕੀਤੇ, ਹਰ ਕਿਸਮ ਦੇ ਕਿਰਤੀ ਕਾਰੀਗਰਾਂ ਨੂੰ ਲਿਆ ਕੇ ਵਸਾਇਆ। ਪੁਰਾਣੇ ਸਿੱਖ ਇਤਿਹਾਸਾਂ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਨੇ 52 ਕਿਸਮ ਦੀਆਂ ਜਾਤੀਆਂ ਵਸਾਈਆਂ। ਨਵੀਂ ਵਿਚਾਰਧਾਰਾ ਦੇ ਅਨੁਸਾਰੀਆਂ ਦੀ ਇਹ ਸਾਂਝੀ ਬਸਤੀ, ਥੋੜ੍ਹੇ ਚਿਰ ਵਿਚ ਹੀ ਰੌਣਕ ਵਾਲੀ ਹੋ ਗਈ। ਆਪ ਨੇ ਵਖੋ ਵਖ ਇਲਾਕਿਆਂ ਵਿਚ 'ਮਸੰਦ' ਕਾਇਮ ਕੀਤੇ ਤੇ ਸਾਂਝੇ ਖਜ਼ਾਨੇ ਲਈ ਦਸਵੰਧ ਦੀ ਰੀਤਿ ਵੀ ਚਲਾਈ। ਇਸ ਸਮੇਂ ਸਤਿਗੁਰਾਂ ਦੀ ਪ੍ਰਭੁਤਾ ਸਿਖਰ ਤੇ ਸੀ ਪਰ ਆਪ ਦਾ ਨਿੰਮ੍ਰਤਾਵਾਨ ਸੁਭਾ ਇਤਨਾ ਕੋਮਲ ਤੇ ਨਿਰਮਾਣਤਾ ਪੂਰਣ ਸੀ ਕਿ ਉਹ ਸਦਾ ਗਰੀਬੀ ਦਾਅਵੇ ਵਿਚ ਰਹਿੰਦੇ। ਇਕ ਵਾਰ ਬਾਬਾ ਸ੍ਰੀ ਚੰਦ ਜੀ ਆਪ ਨੂੰ ਮਿਲਣ ਆਏ ਤਾਂ ਆਪ ਦੀ ਲੰਮੀ ਦਾੜ੍ਹੀ ਵੇਖਕੇ ਆਖਣ ਲਗੇ, 'ਪੁਰਖਾ ! ਇਹ ਦਾੜ੍ਹੀ, ਕਿਸ ਲਈ ਵਧ ਈ ਹੈ ?' ਗੁਰੂ ਜੀ ਨੇ ਹੱਥ ਜੋੜਕੇ ਕਿਹਾ, 'ਇਹ ਆਪ ਜੈਸੇ ਮਹਾਂ ਪੁਰਸ਼ਾਂ ਦੇ ਚਰਨ ਝਾੜਣ ਲਈ ਹੈ।' ਇਉਂ ਕਹਿਕੇ ਸਚੀਂਮੁਚੀਂ ਚਰਨ ਸੇਵਾ ਸ਼ੁਰੂ ਕਰ ਦਿਤੀ।

ਗੁਰੂ ਰਾਮਦਾਸ ਜੀ ਪ੍ਰੇਮ-ਭਿੰਨੇ ਵਿਅਕਤੀ ਸਨ ਤੇ ਉਨ੍ਹਾਂ ਦੇ ਦਿਲ ਅੰਦਰ ਸਦਾ ਪ੍ਰਭੂ ਪਿਆਰ ਦਾ ਹੜ੍ਹ ਆਇਆ ਰਹਿੰਦਾ ਸੀ, ਤੇ ਇਸੇ ਪ੍ਰਭਾਵ ਹੇਠ ਹੀ ਉਨ੍ਹਾਂ ਆਪਣੀ ਬਾਣੀ ਰਚੀ ਹੈ। ਆਪ ਦੀ ਰਚਨਾ 679 ਸ਼ਬਦ ਹਨ ਜਿਨ੍ਹਾਂ ਵਿਚ ਪ੍ਰੀਤ-ਬਿਹਬਲਤਾ ਦਾ ਰੰਗ ਵਧੇਰੇ ਪ੍ਰਧਾਨ ਹੈ। ਆਪ ਨੇ 'ਬਾਣੀ ਗੁਰੂ ਗੁਰੂ ਹੈ ਬਾਣੀ' ਦਾ ਖਿਆਲ ਜ਼ੋਰ ਨਾਲ ਪ੍ਰਚਾਰਿਆ ਅਤੇ ਆਪਣ ਛੋਟੇ ਸਪੁੱਤਰ ਸ੍ਰੀ ਅਰਜਨ ਨੂੰ ਗੁਰਬਾਣੀ ਦਾ ਭੰਡਾਰ ਭਰਪੂਰ ਕਰਨ ਲਈ ਤਿਆਰ ਕੀਤਾ। ਆਖਿਰ ਇਨ੍ਹਾਂ ਨੂੰ ਗੁਰਿਆਈ ਦੇ ਯੋਗ ਸਮਝਕੇ ਗੱਦੀ ਦਿਤੀ ਤੇ ਆਪ 1 ਸਤੰਬਰ 1581 ਈ. ਨੂੰ ਗੋਇੰਦਵਾਲ ਜੋਤੀ ਜੋਤਿ ਸਮਾ ਗਏ।



Sri Satguru Jagjit Singh Ji eLibrary NamdhariElibrary@gmail.com

## ਗੁਰਸਿਖ ਮੀਤ ! ਚਲਹੁ ਗੁਰਚਾਲੀ

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ, ਕਿਉ ਚਾਲਹ ਗੁਰਚਾਲੀ
ਸਤਿਗੁਰੂ ਦਇਆ ਕਰੇ ਸੁਖਦਾਤਾ, ਹਮ ਲਾਵੈ ਆਪਨ ਪਾਲੀ । ੧ ।
ਗੁਰਸਿਖ ਮੀਤ ! ਚਲਹੁ ਗੁਰਚਾਲੀ
ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ । ੧ । ਰਹਾਉ
ਹਰਿਕੇ ਸੰਤ ਸੁਣਹੁ ਜਨ ਭਾਈ, ਗੁਰੁ ਸੇਵਿਹੁ ਬੇਗਿ ਬੇਗਾਲੀ
ਸਤਿਗੁਰੁ ਸੇਵਿ ਖਰਚੁ, ਹਰਿ ਬਾਂਧਉ, ਮਤ ਜਾਣਹੁ ਆਜੁ ਕਿ ਕਾਲੀ । ੨ ।
ਹਰਿ ਕੇ ਸੰਤ ਜਪਹੁ ਹਰਿ ਜਪਣਾ, ਹਰਿ ਸੰਤ ਚਲੈ ਹਰਿ ਨਾਲੀ
ਜਿਨ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇਲ ਕੇਲਾਲੀ । ੩ ।
ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ, ਹਰਿ ਕਿਰਪਾ ਕਰਿ ਬਨਵਾਲੀ
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ, ਹਮ ਸਾਧ ਜਨਾ ਪਗ ਰਾਲੀ । ੪ ।

[ਜੈਤਸਰੀ

## ੪ ਗੁਰੂ ਅਰਜਨ ਦੇਵ (1563--1606 ਈ.)

ਗੁਰੂ ਅਰਜਨ ਸਾਹਿਬ ਇਕ ਮਹਾਨ ਕਲਾਕਾਰ ਗੁਰੂ ਸਨ ਜਿਨ੍ਹਾਂ ਸਿਰਜਨਾ-ਤਮਕ ਕਲਾ ਰਾਹੀਂ ਜ਼ਿੰਦਗੀ ਨੂੰ ਵਿਕਸਾਉਣ ਖਾਤਰ ਅਨੇਕਾਂ ਉਸਾਰੂ ਕਾਰਜ ਕੀਤੇ ਤੇ ਅੰਤ ਜੀਵਨ ਦੇ ਵਿਕਾਸ ਲਈ ਆਪਣਾ ਆਪ ਨਿਛਾਵਰ ਕਰਕੇ ਨਵੇਂ ਪੂਰਨੇ ਪਾਏ । ਆਪ ਦੀ ਸ਼ਖਸ਼ੀਅਤ ਗੁਰਬਾਣੀ ਤੇ ਕੁਰਬਾਨੀ ਪੁੰਜ ਹੋਣ ਦੇ ਨਾਤੇ ਭਾਰਤੀ ਇਤਿਹਾਸ ਵਿਚ ਨਿਰਾਲਾ ਅਸਥਾਨ ਰਖਦੀ ਹੈ ।

ਆਪ ਦਾ ਜਨਮ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਦੀ ਕੁੱਖੋਂ 15 ਅਪ੍ਰੈਲ, 1563 ਈ: ਨੂੰ ਗੋਇੰਦਵਾਲ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ । ਮੁਢ ਤੋਂ ਹੀ ਸਾਹਿਤ ਤੇ ਸੰਗੀਤ ਕਲਾ ਦਾ ਸ਼ੌਕ ਸੀ ਜੋ ਗੁਰੂ ਪਿਤਾ ਦੀ ਨਿਗਰਾਨੀ ਹੇਠ ਪ੍ਰਫੁਲਤ ਹੋਇਆ । ਗੁਰੂ ਅਮਰਦਾਸ ਦੀ ਦੂਰਦਰਸ਼ੀ ਦ੍ਰਿਸ਼ਟੀ, ਬਾਲ ਸ਼ਖਸ਼ੀਅਤ ਵਿਚ ਹੀ 'ਦੋਹਤਾ ਬਾਣੀ ਕਾ ਬੋਹਥਾ' ਦਾ ਰੂਪ ਤੱਕ ਰਹੀ ਸੀ । 1 ਸਤੰਬਰ 1581 ਈ: ਨੂੰ ਜਿਥੇ ਗੁਰਿਆਈ ਦੀ ਗੱਦੀ ਸੰਭਾਲ ਕੇ ਆਪ ਨੇ ਸਿਖ ਸੰਗਠਨ ਨੂੰ



Sri Satguru Jagjit Singh ji eLibrary NamdhariElibrary@gmail.com

ਮਜ਼ਬੂਤ ਕੀਤਾ, ਸਾਈਂ ਮੀਆਂ ਮੀਰ ਪਾਸੋਂ ਹਰਿਮੰਦਰ ਦੀ ਨੀਂਹ ਰਖਾ ਕੇ ਸਰਬ ਸਾਂਝੀਵਾਲਤਾ ਦੀ ਬੁਨਿਆਦ ਪੱਕੀ ਕੀਤੀ, ਉਥੇ ਆਦਿ ਗ੍ਰੰਥ ਦੇ ਰੂਪ ਵਿਚ 35 ਮਹਾਂ ਪੁਰਸ਼ਾਂ ਦੀ ਬਾਣੀ ਸੰਪਾਦਨ ਕਰਕੇ ਭਾਰਤੀ ਸਾਹਿਤ ਤੇ ਸੰਸਕ੍ਰਿਤੀ ਉਤੇ ਮਹਾਨ ਉਪਕਾਰ ਕੀਤਾ। ਲੋਕ-ਭਲਾਈ ਲਈ ਨਵੇਂ ਮੰਦਰ, ਨਵੀਆਂ ਧਰਮਸ਼ਾਲਾਵਾਂ ਖੂਹ, ਬਾਉਲੀਆਂ ਤੇ ਸਰੋਵਰ ਤਿਆਰ ਕਰਾਉਣੇ ਆਪ ਦਾ ਮਨ-ਭਾਉਂਦਾ ਕੰਮ ਸੀ। ਇਨ੍ਹਾਂ ਗੱਲਾਂ ਦਾ ਹੀ ਦੈਵੀ ਪ੍ਰਭਾਵ ਸੀ ਕਿ ਅਕਬਰ ਵਰਗਾ ਬਾਦਸ਼ਾਹ 24 ਨਵੰਬਰ 1598 ਈ: ਨੂੰ ਆਪ ਨੂੰ ਕਰਤਾਰ ਪੁਰ ਮਿਲਣ ਆਇਆ ਤੇ ਆਪ ਦੇ ਕਹਿਣ ਤੇ ਹੀ ਪੰਜਾਬ ਦੇ ਕਿਸਾਨਾਂ ਦਾ ਵਧਾਇਆ ਮਾਮਲਾ ਮਾਫ ਕੀਤਾ, ਜਿਹਾ ਕਿ 'ਖੁਲਾਸਾਤੁਲ ਤ੍ਵਾਰੀਖ' ਵਿਚ ਸੁਜਾਨ ਰਾਇ ਭੰਡਾਰੀ ਨੇ ਲਿਖਿਆ ਹੈ।

ਇਸ ਸਮੇਂ ਗੁਰੂ ਕਾ ਚੱਕ (ਅੰਮ੍ਰਿਤਸਰ) ਸਿਖ ਲਹਿਰ ਦਾ ਚੰਗਾ ਸਰਗਰਮ ਕੇਂਦਰ ਸੀ। ਗੁਰੂ ਸਾਹਿਬ ਨੇ ਆਰਥਿਕ ਵਿਕਾਸ ਲਈ ਕਾਬਲ ਤੇ ਬਲਖ ਬੁਖਾਰੇ ਤਕ ਸਿਖਾਂ ਨੂੰ ਵਪਾਰ ਲਈ ਭੇਜਿਆ।। ਮਸੰਦ ਪ੍ਰਣਾਲੀ ਨੂੰ ਮਜ਼ਬੂਤ ਕਰਕੇ ਪਰਚਾਰ ਦਾ ਕੰਮ ਵਧਾਇਆ, ਸਿਖਾਂ ਨੂੰ ਕੀਰਤਨ ਦਾ ਹੁਨਰ ਸਿਖਾਇਆ, ਪਹਿਲੇ ਕੇਵਲ ਰਬਾਬੀ ਹੀ ਇਹ ਕਾਰ ਨਿਭਾਉਂਦੇ ਸਨ। ਇਨ੍ਹਾਂ ਗੱਲਾਂ ਤੋਂ ਇਲਾਵਾ ਆਦਿ ਗ੍ਰੰਥ ਦੇ ਰੂਪ ਵਿਚ ਗੁਰਬਾਣੀ ਦਾ ਭੰਡਾਰ ਭਰਪੂਰ ਕਰਨਾ ਆਪ ਦਾ ਸਭ ਤੋਂ ਵੱਡਾ ਉਪਕਾਰ ਸੀ।

ਇਸ ਤਰ੍ਹਾਂ ਆਪ ਨੇ ਸਿਖਾਂ ਨੂੰ ਹਰਿਮੰਦਰ ਵਰਗਾ ਕੇਂਦਰੀ ਧਰਮ-ਮੰਦਰ ਤੇ ਆਦਿ ਗ੍ਰੰਥ ਵਰਗਾ ਪਵਿਤਰ ਧਰਮ-ਗ੍ਰੰਥ ਦੇ ਕੇ ਸਤਾਣੇ ਕਰ ਦਿਤਾ। ਇਹੋ ਨਹੀਂ ਕਿ ਉਨ੍ਹਾਂ ਹੋਰਾਂ ਦੀ ਬਾਣੀ ਨੂੰ ਸੰਪਾਦਨ ਕੀਤਾ, ਬਲਕਿ ਉਹ ਆਪ ਵੀ ਮਹਾਨ ਕਵੀ ਸਨ ਤੇ ਉਨ੍ਹਾਂ ਦੀ ਬਾਣੀ ਸਭ ਤੋਂ ਵਧ ਹੈ, ਲਗ ਭਗ ਆਦਿ ਗ੍ਰੰਥ ਦਾ ਅੱਧਾ ਭਾਗ। ਸੁਖਮਨੀ ਸਾਹਿਬ ਆਪ ਦਾ ਅਤਿਅੰਤ ਮਨੋਹਰ ਸ਼ਾਹਕਾਰ ਹੈ, ਜਿਸ ਵਿਚ ਮਨੁਖ ਦੀ ਆਤਮਕ ਸ਼ਾਂਤੀ ਦਾ ਮਾਰਗ ਦਿਖਾਇਆ ਗਿਆ ਹੈ। ਇਸ ਨੂੰ ਅਸੀਂ 'ਜਨਸਧਾਰਣ ਦੀ ਗੀਤਾ' ਕਹਿ ਸਕਦੇ ਹਾਂ। ਦਰ ਅਸਲ ਜੇ ਵੇਖਿਆ ਜਾਵੇ ਤਾਂ ਪੰਚਮ ਗੁਰੂ ਜੀ ਦੀ ਜ਼ਿੰਦਗੀ ਜਨਤਕ ਸੇਵਾ ਦੀ ਜ਼ਿੰਦਗੀ ਸੀ, ਉਨ੍ਹਾਂ ਮਨੁਖ ਦੀਆਂ ਸਰੀਰਕ ਲੋੜਾਂ ਲਈ ਲੰਗਰ, ਹਸਪਤਾਲ ਤੇ ਵਪਾਰ ਆਦਿ ਦਾ ਕੰਮ ਚਲਵਾਇਆ ਤੇ ਦਿਮਾਗੀ ਉਨਤੀ ਲਈ ਵਿਦਿਆ ਤੇ ਬਾਣੀ ਪੜ੍ਹਨ ਲਿਖਣ ਦਾ ਕੰਮ ਕਰ ਕੇ ਲੋਕਾਂ ਨੂੰ ਸਹੀ ਰੋਸ਼ਨੀ ਦਿਤੀ, ਪੋਥੀਆਂ



Sri Satguru Jagjit Singh Ji eLibrary NamdhariElibrary@gmail.com

ਲਿਖੀਆਂ ਲਿਖਾਈਆਂ ਤੇ ਆਪਣੇ ਭਤੀਜੇ ਸ੍ਰੀ ਮਨੋਹਰਦਾਸ (ਮਿਹਰਵਾਨ) ਪਾਸੋਂ ਗੁਰੂ ਨਾਨਕ ਦੀ ਜੀਵਨ-ਸਾਖੀ ਲਿਖਵਾਈ।

ਗੁਰੂ ਅਰਜਨ-ਬਾਣੀ ਤੋਂ ਇਉਂ ਲਗਦਾ ਹੈ ਜਿਵੇਂ ਉਹ ਹਰ ਤਰ੍ਹਾਂ ਸੰਤੁਸ਼ਟ ਤੇ ਰਾਗ ਦ੍ਵੈਖ ਤੋਂ ਨਿਰਲੇਪ ਮਹਾਂ ਪੁਰਸ਼ ਸਨ। ਇਹ ਭਾਵਨਾ ਇਕ ਤਰ੍ਹਾਂ ਸੁਖ ਲਹਿਰ ਦੀ ਪ੍ਰਾਪਤੀ ਦੀ ਉਚੀ ਮੰਜ਼ਲ ਵੀ ਦਰਸਾਉਂਦੀ ਸੀ।

ਅਕਬਰ ਦੀ ਮੌਤ ਪਿਛੋਂ ਜ਼ਹਾਂਗੀਰ ਦੇ ਗੱਦੀ ਬੈਠਣ ਦੀ ਦੇਰ ਸੀ ਕਿ ਮੌਲਾਣਾ ਜਮਾਤ ਨੇ ਨਵੇਂ ਬਾਦਸ਼ਾਹ ਦਾ ਮਨ ਜ਼ਹਿਰ ਨਾਲ ਭਰ ਦਿਤਾ ਕਿ ਅਜੇਹੇ ਪਰ-ਉਪਕਾਰੀ ਕਲਾਕਾਰ ਮਹਾਂ ਪੁਰਖ ਨੂੰ ਅਕਾਰਣ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ 30 ਮਈ 1606 ਨੂੰ ਲਾਹੌਰ ਰਾਵੀ ਕਿਨਾਰੇ ਸ਼ਹੀਦ ਕਰ ਦਿਤਾ ਗਿਆ, ਜਿਥੇ ਕਿ ਡੇਰਾ ਸਾਹਿਬ ਅਸਥਾਨ ਹੈ।

**ਵੰਨਗੀ**

## ਸੇਵਕ ਕੀ ਓੜਕ ਨਿਬਹੀ ਪ੍ਰੀਤਿ

ਮਾਨੁ ਮੋਹੁ ਅਰੁ ਲੋਭ ਵਿਕਾਰਾ, ਬੀਉ ਚੀਤ ਨ ਘਾਲਿਓ
ਨਾਮ ਰਤਨੁ ਗੁਣਾ ਹਰਿ ਵਣਜੇ, ਲਾਦਿ ਵਖਰੁ ਲੈ ਚਾਲਿਓ।੧।
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ
ਜੀਵਤ ਸਾਹਿਬ ਸੇਵਿਓ ਅਪਣਾ, ਚਲਤੇ ਰਾਖਿਓ ਚੀਤਿ।੧। ਰਹਾਉ
ਜੈਸੀ ਆਗਿਆ ਕੀਨੀ ਠਾਕੁਰ, ਤਿਸ ਤੇ ਮੁਖ ਨਹੀਂ ਮੋਰਿਓ
ਸਹਜ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ।੨।
ਆਗਿਆ ਮਹਿ ਭੂਖ, ਸੋਈ ਕਰਿ ਸੂਖਾ, ਸੋਗ ਹਰਖ ਨਹੀਂ ਜਾਨਿਓ
ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੇ ਲੈ ਮਾਨਿਓ।੩।
ਭਇਓ ਕ੍ਰਿਪਾਲੁ ਠਾਕੁਰ ਸੇਵਕ ਕਉ, ਸਵਰੇ ਹਲਤ ਪਲਾਤਾ
ਧੰਨੁ ਸੇਵਕੁ ਸਫਲ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ।

[ਮਾਰੂ ੫



Sri Satguru Jagjit Singh Ji eLibrary NamdhariElibrary@gmail.com

## ੬ ਗੁਰੂ ਤੇਗ ਬਹਾਦਰ (1621—1675 ਈ:)

ਗੁਰੂ ਤੇਗ ਬਹਾਦਰ ਅਜੇਹੇ ਮਹਾਨ ਵਿਅਕਤੀ ਸਨ ਜਿਨ੍ਹਾਂ ਆਪਣੀ ਸ਼ਹਾਦਤ ਦੇਕੇ ਜਬਰ ਦੇ ਭੁਚਾਲਾਂ ਨਾਲ ਡੋਲ ਰਹੇ ਧਰਮ ਨੂੰ ਮੁੜ ਅਚੱਲ ਤੇ ਅਡੋਲ ਕੀਤਾ ਸੀ। ਉਨ੍ਹਾਂ ਦੇ ਸ਼ਹੀਦੀ ਸਾਕੇ ਨੇ ਧਰਮ ਤੇ ਹਿੰਦ ਦੋਹਾਂ ਦੀ ਪਤ ਰੱਖੀ, ਇਸੇ ਕਰਕੇ ਆਪ ਨੂੰ 'ਧਰਮ ਦੀ ਚਾਦਰ' ਯਾਂ 'ਹਿੰਦ ਦੀ ਚਾਦਰ' ਜੇਹੇ ਨਾਮਾਂ ਨਾਲ ਯਾਦ ਕੀਤਾ ਜਾਂਦਾ ਹੈ।

ਆਪ ਦਾ ਜਨਮ, ਗੁਰੂ ਹਰਿ ਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ 1 ਅਪ੍ਰੈਲ, 1621 ਈ. ਨੂੰ ਅੰਮ੍ਰਿਤਸਰ ਵਿਚ ਹੋਇਆ। ਸੁਭਾ ਮੁਢ ਤੋਂ ਹੀ ਬਿਰਕਤੀ ਵਾਲਾ ਸੀ, ਇਸੇ ਰੰਗ ਵਿਚ ਕਈ ਵਰ੍ਹੇ ਪੂਰਬ ਵਲ ਤੀਰਥ ਯਾਤਰਾ ਕਰਦੇ ਰਹੇ ਤੇ ਕਿਤਨਾ ਚਿਰ ਬਬੇ ਬਕਾਲੇ ਰਹਿ ਕੇ ਤਪੱਸਿਆ ਕੀਤੀ। 30 ਮਾਰਚ 1664 ਨੂੰ ਗੁਰਿਆਈ ਦੀ ਗੱਦੀ ਸੰਭਾਲੀ ਤੇ ਬੜੀ ਧੀਰਜ ਤੇ ਦ੍ਰਿੜ੍ਹਤਾ ਨਾਲ ਸਿਖੀ ਲਹਿਰ ਨੂੰ ਅੱਗੇ ਵਧਾਇਆ। ਇਸ ਸਮੇਂ ਔਰੰਗਜ਼ੇਬ ਦੀ ਜਾਬਰ ਨੀਤੀ ਕਾਰਣ ਸਭ ਲੋਕ ਡੋਲ ਰਹੇ ਸਨ। ਆਪ ਨੇ ਮਾਝੇ, ਦੁਆਬੇ ਤੇ ਫਿਰ ਮਾਲਵੇ ਤੇ ਬਾਂਗਰ ਦੇ ਇਲਾਕੇ ਵਲ ਪ੍ਰਚਾਰ ਦੌਰੇ ਕੀਤੇ ਤੇ ਸਿਖਾਂ ਨੂੰ ਧਰਮ ਵਿਚ ਦ੍ਰਿੜ੍ਹ ਰਹਿਣ ਦਾ ਉਪਦੇਸ਼ ਦਿਤਾ।

ਤਿਆਗ ਵੈਰਾਗ-ਪੁੰਜ ਸਤਿਗੁਰਾਂ ਦੀ ਮਹਾਨ ਸਖਸ਼ੀਅਤ ਦਾ ਪ੍ਰਭਾਵ ਸੀ ਕਿ ਕਈ ਹਿੰਦੂ ਮੁਸਲਮਾਨ ਵੀ ਆਪ ਦੇ ਚਰਨ-ਸੇਵਕ ਬਣੇ ਜਿਨ੍ਹਾਂ ਵਿਚ ਨਵਾਬ ਸੈਫੁਦੀਨ ਦਾ ਨਾਮ ਵਿਸ਼ੇਸ਼ ਕਰਕੇ ਪ੍ਰਸਿੱਧ ਹੈ। ਇਸ ਤਰ੍ਹਾਂ ਜਦੋਂ ਆਪ ਨੇ ਆਸਾਮ, ਬੰਗਾਲ ਵਲ ਫੇਰੀ ਪਾਈ ਤਾਂ ਸੈਂਕੜੇ ਹਿੰਦੂਆਂ ਦਾ ਧਰਵਾਸ ਬੱਝਿਆ ਕਿ ਅਸਾਡਾ ਵੀ ਕੋਈ ਆਗੂ ਹੈ।

ਔਰੰਗਜ਼ੇਬ ਵਰਗਾ ਕੱਟੜ ਬਾਦਸ਼ਾਹ ਗੱਦੀ ਤੇ ਸੀ ਜੋ ਗ਼ੈਰ ਮੁਸਲਮਾਨਾਂ ਉਤੇ ਅਤਿਆਚਾਰਾਂ ਦਾ ਸਖਤ ਚੱਕ੍ਰ ਚਲਾ ਰਿਹਾ ਸੀ, ਉਹ ਇਸਲਾਮ ਬਿਨਾਂ ਕਿਸੇ ਵੀ ਧਾਰਮਕ ਲਹਿਰ ਨੂੰ ਉਭਰਦਾ ਨਹੀਂ ਸੀ ਦੇਖਣਾ ਚਾਹੁੰਦਾ। ਉਸ ਦਾ ਖਿਆਲ ਸੀ ਕਿ ਸਭ ਨੂੰ ਜ਼ਬਰਦਸਤੀ ਇਸਲਾਮ ਦੀ ਵਲਗਣ ਵਿਚ ਲੈ ਆਉਣਾ ਹੀ ਸਭ ਤੋਂ ਵੱਡਾ ਸੁਆਬ ਹੈ ਤੇ ਇਸ ਭੁਲੇਖੇ ਹੇਠ ਉਸਨੇ ਕਈ ਧੱਕੇ ਵਾਲੀਆਂ



Sri Satguru Jagjit Singh Ji eLibrary NamdhariElibrary@gmail.com

ਕਾਰਵਾਈਆਂ ਕੀਤੀਆਂ ਜਿਵੇਂ ਕਿ ਹਿੰਦੂ ਮੰਦਰਾਂ ਦਾ ਢਾਹੁਣਾ, ਜਜ਼ੀਆ ਲਾਉਣਾ ਤੇ ਜੋ ਇਸਲਾਮ ਕਬੂਲ ਨਾ ਕਰੇ ਉਸਨੂੰ ਤਲਵਾਰ ਦੇ ਘਾਟ ਉਤਾਰਨਾ। ਪਰੰਤੂ ਗੁਰੂ ਤੇਗ ਬਹਾਦਰ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਘਬਰਾਓ ਨਹੀਂ, ਦ੍ਰਿੜ੍ਹ ਰਹੋ, ਸਿਖ ਉਹ ਨਹੀਂ ਜੋ ਕਿਸੇ ਨੂੰ ਡਰਾਉਂਦਾ ਹੈ, ਨਾਹੀਂ ਉਹ ਪੁਰਸ਼ ਧਰਮੀ ਹੈ ਜੋ ਕਿਸੇ ਤੋਂ ਡਰਦਾ ਹੈ। ਅਸਲ ਧਰਮੀ ਪੁਰਸ਼ ਉਹ ਹੈ ਜੋ ਨ ਕਿਸੇ ਨੂੰ ਅਧੀਨ ਰੱਖਣਾ ਪਸੰਦ ਕਰੇ ਤੇ ਨਾ ਹੀ ਕਿਸੇ ਦੇ ਅਧੀਨ ਰਹਿਣਾ।

ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ।
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨ।

ਜਦੋਂ ਕਸ਼ਮੀਰੀ ਬ੍ਰਾਹਮਣਾਂ ਧਰਮ-ਰੱਖਿਆ ਲਈ ਆਪ ਪਾਸ ਪੁਕਾਰ ਕੀਤੀ ਤਾਂ ਉਨ੍ਹਾਂ, ਪੰਡਿਤਾਂ ਨੂੰ ਵੀ ਇਹੋ ਸੰਥਾ ਦ੍ਰਿੜ੍ਹ ਕਰਾਈ। ਜਾਬਰ ਹਕੂਮਤ ਇਹ ਕਿਵੇਂ ਝੱਲ ਸਕਦੀ ਸੀ ਕਿ ਉਨ੍ਹਾਂ ਦੀ ਮਰਜ਼ੀ ਦੇ ਖਿਲਾਫ ਕੋਈ ਧਾਰਮਕ ਸੁਤੰਤ੍ਰਤਾ ਦਾ ਝੰਡਾ ਉਚਾ ਕਰੇ, ਇਸ ਕਰਕੇ ਆਪ ਨੂੰ ਗ੍ਰਿਫਤਾਰ ਕਰਕੇ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿਤਾ ਗਿਆ ਤੇ ਕਰਾਮਾਤ ਦਿਖਾਉਣ ਲਈ ਆਖਿਆ ਗਿਆ। ਪਰ ਆਪ ਨੇ ਅਜਿਹੇ ਨਾਟਕ ਚੇਟਕ, ਤੋਂ ਇਨਕਾਰ ਕਰਦਿਆਂ ਸਾਫ ਕਿਹਾ ਕਿ ਧਰਮ ਲਈ ਲੜ ਮਰਨਾ ਹੀ ਸਭ ਤੋਂ ਵੱਡਾ ਮੁਅਜਜ਼ਾ ਹੈ। ਅਖੀਰ ਭਈ ਮਤੀ ਦਾਸ ਤੇ ਭਾਈ ਦਿਆਲਾ ਵਰਗੇ ਉਨ੍ਹਾਂ ਦੇ ਸਾਥੀ ਸਿਖਾਂ ਨੂੰ ਸ਼ਹੀਦ ਕਰਕੇ ਆਪ ਨੂੰ 11 ਨਵੰਬਰ 1675 ਈ: ਨੂੰ ਚਾਂਦਨੀ ਚੌਕ ਦਿਲੀ ਵਿਚ ਸ਼ਹੀਦ ਕਰ ਦਿਤਾ ਗਿਆ।

ਆਪ ਦੀ ਬਾਣੀ 59 ਸ਼ਬਦ ਤੇ 56 ਸਲੋਕ ਹਨ, ਜਿਨ੍ਹਾਂ ਵਿਚ ਸੰਸਾਰ ਦੀ ਨਾਸ਼ਮਾਨਤਾ ਤੇ ਆਤਮਕ ਅਮਰਤਾ ਦਾ ਸੰਦੇਸ਼ ਹੈ। ਸਿਖ ਲਹਿਰ ਨੂੰ ਕੁਰਬਾਨੀ ਦੇ ਰਸਤੇ ਪਾਉਣ ਲਈ ਅਜੇਹੀ ਸਿਖਿਆ ਸਮੇਂ ਦੀ ਲੋੜ ਸੀ।

**ਵੰਨਗੀ**

**ਜੋ ਨਰ ਦੁਖ ਮਹਿ......**

ਜੋ ਨਰ ਦੁਖ ਮਹਿ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ। ੧। ਰਹਾਉ



Sri Satguru Jagjit Singh Ji eLibrary NamdhariElibrary@gmail.com

ਨਹਿ ਨਿੰਦਿਆ ਨਹਿ ਉਸਤਤਿ ਜਾਕੈ, ਲੋਭੁ ਮੋਹੁ ਅਭਿਮਾਨਾ
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ । ੨ ।

ਆਸਾ ਮਨਸਾ ਸਗਲਿ ਤਿਆਗੈ, ਜਗ ਤੇ ਰਹੈ ਨਿਰਾਸਾ
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ । ੩ ।

ਗੁਰ ਕ੍ਰਿਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ
ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ । ੪ ।

[ਸੋਰਿਠ ਮ. ੯

## ੭ ਗੁਰੂ ਗੋਬਿੰਦ ਸਿੰਘ (1661—1708 ਈ:)

ਗੁਰੂ ਗੋਬਿੰਦ ਸਿੰਘ ਇਕ ਕ੍ਰਾਂਤੀਕਾਰੀ ਯੁਗ ਪੁਰਸ਼ ਸਨ ਜਿਨ੍ਹਾਂ ਪੁਰਾਣਾ ਸਮਾਜਕ ਢਾਂਚਾ ਬਦਲ ਕੇ ਮਨੁਖਤਾ ਨੂੰ ਨਵੀਆਂ ਲੀਹਾ ਤੇ ਜੀਵਨ-ਉਸਾਰੀ ਦੀ ਪ੍ਰੇਰਨਾ ਦਿਤੀ । ਭਗਤੀ-ਪੂਰਣ ਸ਼ਾਂਤਿ ਲਹਿਰ ਨੂੰ ਸ਼ਕਤੀ-ਭਰਪੂਰ ਕਰਕੇ ਜੀਵਨ-ਸੰਗ੍ਰਾਮ ਵਿਚ ਵਿਜੈ ਦਿਵਾਉਣੀ ਆਪ ਦੀ ਨਿਰਾਲੀ ਕਰਾਮਾਤ ਸੀ ।

ਆਪ ਦਾ ਜਨਮ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਦੀ ਕੁਖੋਂ 1੪ ਦਸੰਬਰ 1661 ਈ: ਨੂੰ ਪਟਨੇ ਵਿਚ ਹੋਇਆ । ਆਪ ਇਨਕਲਾਬੀ ਮਹਾਂ ਪੁਰਸ਼ ਸਨ ਜੋ ਸਤਿਗੁਰੂ ਤੇ ਸਫਲ ਸੈਨਾਪਤੀ ਹੋਣ ਤੋਂ ਇਲਾਵਾ ਮਹਾਨ ਸਾਹਿਤਕਾਰ ਵੀ ਸਨ । ਆਪ ਦੀਆਂ ਸਾਹਿਤਿਕ ਕਿਰਤਾਂ ਦਾ ਸੰਗ੍ਰਿਹ 'ਦਸਮ ਗ੍ਰੰਥ' ਹੈ, ਜਿਸ ਵਿਚ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਵਾਰ ਦੁਰਗਾ ਕੀ, ਚੰਡੀ ਚਰਿਤ੍ਰ , ਗਿਆਨ, ਪ੍ਰਬੋਧ, ਸ਼ਸਤ੍ਰ ਨਾਮ ਮਾਲਾ, ਚਰਿਤ੍ਰੋਪਖਯਾਨ, ਜ਼ਫਰਨਾਮਾ ਆਦਿ ਕਈ ਹਿੰਦੀ, ਫਾਰਸੀ ਤੇ ਪੰਜਾਬੀ ਰਚਨਾਵਾਂ ਸ਼ਾਮਲ ਹਨ ।

ਆਪ ਨੇ ਕੇਵਲ ਆਪ ਹੀ ਇਤਨੀ ਰਚਨਾ ਨਹੀਂ ਕੀਤੀ ਸਗੋਂ ਅਨੇਕਾਂ ਵਿਦਵਾਨ ਕਵੀ ਰੱਖਕੇ ਮਣਾਂ-ਮੂੰਹ ਹੋਰ ਰਚਨਾ ਕਰਵਾਈ, ਤਾਂ ਕਿ ਭਾਰਤੀ ਲੋਕ ਆਪਣੀ ਪੁਰਾਣੀ ਪਰੰਪਰਾ ਤੋਂ ਪ੍ਰਭਾਵਤ ਹੋਕੇ ਹਰ ਕਿਸਮ ਦੇ ਸੰਕਟਾਂ ਦਾ ਟਾਕਰਾ ਕਰ ਸਕਣ ਅਤੇ ਰਾਸ਼ਟਰੀ ਜੀਵਨ ਦੀ ਨਵੀਂ ਉਸਾਰੀ ਦੇ ਯੋਗ ਹੋ ਜਾਣ । ਇਹ



Sri Satguru Jagjit Singh Ji eLibrary NamdhariElibrary@gmail.com

ਕਵੀਆਂ ਦੀ ਰਚਨਾਵਲੀ ਦਾ ਗ੍ਰੰਥ 'ਵਿਦਿਆ ਸਾਗਰ' ਸੀ ਜੋ ਜੰਗਾਂ ਜੁਧਾਂ ਸਮੇਂ ਕਿਧਰੇ ਅਲੋਪ ਹੋ ਗਿਆ ।

ਇਸ ਸਾਹਿਤਕ ਸਾਧਨਾ ਦੇ ਨਾਲ ਨਾਲ ਹੀ ਗੁਰੂ ਸਾਹਿਬ ਨੇ ਅਨੰਦਪੁਰ ਵਿਚ ਸਿਖ ਸੈਨਾ ਨੂੰ ਸੰਗਠਿਤ ਕਰਨਾ ਸ਼ੁਰੂ ਕਰ ਦਿਤਾ 'ਤੇ ਰਣਜੀਤ ਨਗਾਰਾ ਵਜਾਉਣ ਤੇ ਆਪਣਾ ਝੰਡਾ ਝੁਲਾਉਣ ਦੀ ਪਿਰਤ ਪਾਈ । ਇਸ ਤਰ੍ਹਾਂ ਉਨ੍ਹਾਂ ਤਮਾਮ ਸਿਖ ਸੰਗਤ ਨੂੰ ਸ਼ਸਤ੍ਰਧਾਰੀ ਸਿੰਘ ਸਜਾਉਣ ਲਈ ਵਿਸਾਖੀ ਦੇ ਮੌਕੇ ਤੇ ਭਾਰੀ ਇੱਕਠ ਬੁਲਾਇਆ ਤੇ ਸਿੱਖਾਂ ਦੀ ਪਰੀਖਿਆ ਲੈ ਕੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਪਾਨ ਕਰਾਇਆ । ਇਹ ਮਨੁਖੀ ਸਾਂਝ ਦਾ ਬਹੁਤ ਵੱਡਾ ਕਾਰਨਾਮਾ ਸੀ ਤੇ ਫਿਰ ਗੁਰੂ ਸਾਹਿਬ ਨੇ ਇਹ ਲੋਕ-ਤੰਤਰੀ ਮਰਯਾਦਾ ਸਥਾਪਨ ਕਰਦਿਆਂ ਇਨ੍ਹਾਂ ਪੰਜ ਪਿਆਰਿਆਂ ਨੂੰ 'ਗੁਰੂ ਪੰਥ' ਦਾ ਰੂਪ ਦੇ ਕੇ ਆਪ ਉਨ੍ਹਾਂ ਪਾਸੋਂ ਪਾਹੁਲ ਲਈ । ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਹ ਪਹਿਲੀ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲਿਆਂ ਤੋਂ ਹਥ ਜੋੜ ਕੇ ਪਾਹੁਲ ਦੀ ਜਾਚਨਾ ਕੀਤੀ ਹੋਵੇ । ਇਸ ਤਰ੍ਹਾਂ ਆਪਨੇ ਭਗਤ ਮੰਡਲੀ ਨੂੰ ਸ਼ਸਤ੍ਰਧਾਰੀ ਫੌਜ ਦਾ ਰੂਪ ਦੇ ਕੇ ਧਰਮ ਯੁਧ ਲਈ ਤਿਆਰ ਬਰ ਤਿਆਰ ਕਰ ਦਿਤਾ ।

ਇਹ ਸਾਰੀ ਕ੍ਰਾਂਤੀਕਾਰੀ ਸਰਗਰਮੀ ਸਮਕਾਲੀ ਸਮਾਜ ਤੇ ਰਾਜ-ਪ੍ਰਬੰਧਕਾਂ ਨੂੰ ਕਿਵੇਂ ਭਾ ਸਕਦੀ ਸੀ, ਇਸ ਦੇ ਖਿਲਾਫ ਬ੍ਰਾਹਮਣਾਂ ਨੇ ਰੌਲਾ ਪਾਉਣਾ ਸ਼ੁਰੂ ਕੀਤਾ ਤੇ ਦੂਜੇ ਪਾਸੋਂ ਹਕੂਮਤ ਨੇ ਸਖਤੀ ਦਾ ਚੱਕ੍ਰ ਚਲਾਇਆ ਤੇ ਗੁਰੂ ਸਾਹਿਬ ਵਿਰੁਧ ਫੌਜੀ ਕਾਰਵਾਈਆਂ ਕੀਤੀਆਂ ਗਈਆਂ । ਅਨੰਦਪੁਰ ਉਤੇ ਕਈ ਧਾਵੇ ਹੋਏ, ਅਖੀਰ ਲੰਮੇ ਘੇਰੇ ਬਾਦ ਗੁਰੂ ਸਾਹਿਬ ਨੂੰ ਅਨੰਦਪੁਰ ਛੱਡਣ ਲਈ ਮਜਬੂਰ ਕੀਤਾ ਗਿਆ । ਉਨ੍ਹਾਂ ਦੇ ਦੋ ਸਾਹਿਬਜ਼ਾਦੇ ਚਮਕੌਰ ਦੀ ਰਣਭੂਮੀ ਵਿਚ ਸ਼ਹੀਦ ਹੋ ਗਏ ਤੇ ਦੋ ਨੂੰ ਸਰਹੰਦ ਵਿਚ ਕਤਲ ਕਰ ਦਿਤਾ ਗਿਆ ਪਰੰਤੂ ਗੁਰੂ ਸਾਹਿਬ ਘਬਰਾਏ ਨਹੀਂ, ਉਨ੍ਹਾਂ ਚੜ੍ਹਦੀ ਕਲਾ ਨੂੰ ਕਾਇਮ ਰੱਖਿਆ । ਇਸ ਉੱਚੀ ਅਵਸਥਾ ਦਾ ਪਤਾ ਸਾਨੂੰ ਉਸ ਪੱਤਰ ਤੋਂ ਲਗਦਾ ਹੈ ਜੋ ਉਨ੍ਹਾਂ ਅਨੰਦਪੁਰ ਤਿਆਗ ਪਿਛੋਂ ਬਾਦਸ਼ਾਹ ਔਰੰਗਜ਼ੇਬ ਦੇ ਨਾਮ ਲਿਖਿਆ, ਉਸ ਵਿਚ ਉਹ ਸਾਫ ਕਹਿੰਦੇ ਹਨ :—

'ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ,
ਮਾਰਾ ਨਿਗਾਹਸਤ ਯਜ਼ਦਾਂ ਸ਼ੁਕਰ ।'



Sri Satguru Jagjit Singh Ji eLibrary NamdhariElibrary@gmail.com

'ਕਿ ਊਰਾ ਗ਼ਰੂਰ ਅਸਤ ਬਰ ਮੁਲਕੋ ਮਾ'ਲ
ਵ ਮਾਰਾ ਪਨਾਹਸਤ ਯਜ਼ਦਾਂ ਅਕਾ'ਲ ।'

'ਚਿਹਾਂ ਸ਼ੁਦ ਚਿ ਚੂੰ ਬੱਚਗਾਂ ਕੁਸ਼ਤਹ ਚਾਰ ।
ਕਿ ਬਾਕੀ ਬਿਮਾਦਸਤ ਪੇਚੀਦਾ ਮਾਰ ।' [ਜ਼ਫਰਨਾਮਾ

7 ਅਕਤੂਬਰ 1708 ਨੂੰ ਨਾਦੇੜ (ਹਜ਼ੂਰ ਸਾਹਿਬ) ਦੇ ਮੁਕਾਮ ਤੇ ਆਪ ਜੋਤੀ ਜੋਤਿ ਸਮਾਏ । ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ 'ਦਸਮ ਗ੍ਰੰਥ' ਵੱਖਰਾ ਮੌਜੂਦ ਹੈ ਪਰ ਆਦਿ ਗ੍ਰੰਥ ਵਿਚ ਆਪ ਦਾ ਇਕ ਦੋਹਰਾ ਸ਼ਾਮਿਲ ਹੈ। ਇਹ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਚੜ੍ਹਦੀ ਕਲਾ ਵਾਲੇ ਵਿਅਕਤਿਤ੍ਵ ਨੂੰ ਪਰਗਟ ਕਰਦਾ, ਸਿਖ ਲਹਿਰ ਦੇ 'ਸਿੰਘ ਸਰੂਪ' ਧਾਰਨ ਵਲ ਸੰਕੇਤ ਕਰਦਾ ਹੈ ।

ਛਪੀਆਂ ਬੀੜਾਂ ਵਿਚ ਇਹ ਨੌਵੇਂ ਗੁਰੂ ਦੇ ਸਲੋਕਾਂ ਵਿਚ ਦਰਜ ਹੈ ਤੇ ਇਸ ਦੇ ਵੱਖਰਾ ਹੋਣ ਦਾ ਸੰਕੇਤ ਨਹੀਂ, ਪਰੰਤੂ ਕਈ ਹੱਥ-ਲਿਖਤ ਬੀੜਾਂ ਹਨ ਜਿਨ੍ਹਾਂ ਵਿਚ 'ਮਹਲਾ ੧੦' ਯਾ 'ਪਾਤਸ਼ਾਹੀ ੧੦' ਲਿਖਕੇ ਇਸਦੀ ਸੂਚਨਾ ਸਪਸ਼ਟ ਦਿਤੀ ਗਈ ਹੈ । ਪ੍ਰਾਚੀਨ ਸਿਖ ਇਤਿਹਾਸ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ। ਨੌਵੇਂ ਗੁਰੂ ਦੇ ਸਲੋਕ ਵਿਚ ਉਸ ਸਮੇਂ ਦੀ ਸਮਾਜ ਦੀ ਅਵਸਥਾ ਇਉਂ ਅੰਕਿਤ ਕੀਤੀ ਗਈ ਸੀ :--

ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ
ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਹੁ ਸਹਾਇ । ੫੩ ।

ਦਸਮੇਸ਼ ਗੁਰੂ ਜੇਹੇ ਅਗੰਮੜੇ ਮਰਦ ਨੇ ਪੂਰਨ ਪ੍ਰਭੂ-ਵਿਸਵਾਸ਼ ਤੇ ਆਤਮ ਵਿਸਵਾਸ਼ ਨਾਲ ਆਖਿਆ ---

ਮਹਲਾ ੧੦-- ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ,
ਸਭ ਕਿਛੁ ਤੁਮਰੇ ਹਾਥ ਮਹਿ, ਤੁਮਹੀ ਹੋਤ ਸਹਾਇ । ੫੪ ।



Sri Satguru Jagjit Singh Ji eLibrary NamdhariElibrary@gmail.com

## (ਅ) ਭਗਤ ਕਵੀ

ਭਗਤੀ ਲਹਿਰ ਦੇ ਉਹ ਮਹਾਂ ਪੁਰਸ਼ ਜਿਨ੍ਹਾਂ ਮਜ਼੍ਹਬੀ ਕਰਮਕਾਂਡ ਤੇ ਗਿਆਨ ਕਾਂਡ ਦੀ ਥਾਂ ਪ੍ਰੇਮਾ ਭਗਤੀ ਤੇ ਜ਼ੋਰ ਦਿਤਾ, ਪਰਮਪਦ ਪਾਇਆ ਉਹ 'ਭਗਤ' ਕਹੇ ਜਾਂਦੇ ਹਨ। ਆਮ ਤੌਰ ਤੇ ਇਹ ਹਰ ਪ੍ਰਾਂਤ ਵਿਚ ਹੀ ਹੋਏ ਜਿਨ੍ਹਾਂ ਭੇਖਾਂ ਦਾ ਖੰਡਨ ਕਰ ਕੇ ਸੱਚੀ ਦਿਲੀ ਸ਼ਰਧਾ ਤੇ ਸਿਦਕ ਨੂੰ ਪਹਿਲ ਦਿਤੀ। ਦਰਅਸਲ ਭਗਤੀ ਲਹਿਰ ਸਾਂਸਕ੍ਰਿਤਿਕ ਚੇਤਨਾ ਦੀ ਲਹਿਰ ਸੀ ਜਿਸ ਵਿਚ ਧਾਰਮਿਕ ਤੇ ਸਮਾਜਿਕ ਪ੍ਰਗਤੀ ਦੀ ਭਾਵਨਾ ਰਲੀ ਮਿਲੀ ਸੀ। ਇਸ ਨੇ ਸਮੁੱਚੇ ਭਾਰਤ ਨੂੰ ਪ੍ਰਭਾਵਿਤ ਕੀਤਾ ਚੂੰਕਿ ਇਨ੍ਹਾਂ ਭਗਤਾਂ ਦੀ ਬਾਣੀ ਸੱਚ ਦਾ ਪ੍ਰਕਾਸ਼ ਕਰਨ ਵਾਲੀ ਤੇ ਸਰਬ-ਪ੍ਰਵਾਨਗੀ ਪ੍ਰਾਪਤੀ ਕਰਨ ਵਾਲੀ ਸੀ ਇਸ ਲਈ ਸਤਿਗੁਰਾਂ ਇਸ ਦੇ ਮਹੱਤਵ ਨੂੰ ਪਛਾਣਿਆਂ ਤੇ ਥਾਂ ਥਾਂ ਤੋਂ ਇਸ ਦਾ ਸੰਚਨ ਕੀਤਾ। * ਗੁਰੂ ਨਾਨਕ ਸਾਹਿਬ ਨੇ ਆਪਣੇ ਪ੍ਰਚਾਰ-ਦੌਰਿਆਂ ਸਮੇਂ ਕਾਫੀ ਬਾਣੀ ਇਕੱਤਰ ਕੀਤੀ ਤੇ ਕੁਝ ਉਨ੍ਹਾਂ ਦੇ ਜਾਨਸ਼ੀਨਾਂ ਸੰਚਿਤ ਕੀਤੀ। ਕੁਝ ਹੱਥ-ਲਿਖਤ ਖਰੜਿਆਂ ਤੋਂ ਉਤਾਰੀ ਗਈ ਤੇ ਕੁਝ, ਭਗਤਾਂ ਦੇ ਸਿਦਕੀ ਸ਼ਰਧਾਲੂਆਂ ਤੋਂ ਸੁਣ ਕੇ ਰੀਕਾਰਡ ਕੀਤੀ ਗਈ। ਇਸ ਤਰ੍ਹਾਂ ਲਗ ਪਗ 15 ਭਗਤਾਂ ਦੇ ਬਚਨ ਸੰਗ੍ਰਹਿ ਕੀਤੇ ਗਏ ਜਿਨ੍ਹਾਂ ਵਿਚ ਕਬੀਰ, ਫਰੀਦ, ਨਾਮਦੇਵ ਤੇ ਰਵਿਦਾਸ ਦੀ ਬਾਣੀ ਵਧੇਰੇ ਸੀ, ਬਾਕੀਆਂ ਦੇ ਦੋ ਦੋ, ਚਾਰ ਚਾਰ ਯਾ ਇਕ ਇਕ ਸ਼ਬਦ ਸੀ। ਸਤਿਗੁਰਾਂ ਸੰਪਾਦਨ ਸਮੇਂ ਇਸ ਨੂੰ 'ਭਗਤ ਬਾਣੀ' ਯਾ 'ਬਾਣੀ ਭਗਤਾਂ ਕੀ' ਨਾਮ ਹੇਠ ਰੱਖਿਆ। ਅਜੇਹੀ ਭਗਤ-ਰਚਨਾ ਵੀ ਹੈ ਜਿਸ ਨੂੰ ਗੁਰ-ਸਿਧਾਂਤ ਅਨੁਕੂਲ ਨਾ ਹੋਣ ਕਰਕੇ ਪਰਵਾਣ ਨਹੀਂ ਕੀਤਾ ਗਿਆ ਜਿਵੇਂ ਕਾਨ੍ਹਾ, ਛੱਜੂ, ਹੁਸੈਨ ਯਾ ਪੀਲੋ ਆਦਿ ਦੀ ਰਚਨਾ। ਇਸ ਤੋਂ ਇਹ ਵੀ ਪ੍ਰਮਾਣਿਤ ਹੁੰਦਾ ਹੈ ਕਿ ਪੰਚਮ ਗੁਰੂ ਨੇ ਸਾਰੀ ਮਿਲਦੀ ਰਚਨਾ ਨੂੰ ਹੀ ਨਹੀਂ ਸ਼ਾਮਲ ਕਰ ਲਿਆ ਸਗੋਂ ਪੂਰੀ ਛਾਣ ਬੀਣ ਬਾਦ ਇਹ ਸੰਕਲਨ ਕੀਤਾ। ਜਿਨ੍ਹਾਂ ਭਗਤਾਂ ਦੀ ਬਾਣੀ ਆਦਿ ਗ੍ਰੰਥ ਵਿਚ ਚੜ੍ਹਾਈ ਗਈ ਹੈ, ਉਨ੍ਹਾਂ ਦਾ ਸੰਖਿਪਤ ਪਰਿਚਯ ਤੇ ਬਾਣੀ-ਵੰਨਗੀ ਇਸ ਪਰਕਾਰ ਹੈ :—

---

* ਸੁਰਿਨਰ ਤਿਨਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ। [ਮ. ੩



Sri Satguru Jagjit Singh Ji eLibrary NamdhariElibrary@gmail.com

## ੮ ਸ਼ੇਖ ਫਰੀਦੁੱਦੀਨ ਸ਼ੱਕਰਗੰਜ (1175—1265)

ਆਪ ਦਾ ਜਨਮ ਪਿੰਡ ਕੋਠੀਵਾਲ (ਚਾਵਲ ਮੁਸ਼ੈਖਾਂ) ਜ਼ਿਲਾ ਮੁਲਤਾਨ ਵਿਚ ਸ਼ੇਖ ਜਮਾਲੁਦੀਨ ਦੇ ਘਰ ਬੀਬੀ ਕੁਰਸਮ ਦੇ ਉਦਰ ਤੋਂ 1175 ਈ. ਵਿਚ ਹੋਇਆ। ਕਈਆਂ 1173 ਲਿਖਿਆ ਹੈ। ਮੁਲਤਾਨ ਖ਼ੁਆਜਾ ਕੁਤਬਦੀਨ ਬਖਤਿਆਰ ਕਾਕੀ ਨੂੰ ਮੁਰਸ਼ਦ ਧਾਰ ਕੇ ਕਠਿਨ ਤਪੱਸਿਆ ਕੀਤੀ। 15—20 ਸਾਲ ਹਾਂਸੀ ਰਹੇ, ਫਿਰ ਅਜੋਧਨ ਨਿਵਾਸ ਕੀਤਾ ਜਿਸ ਦਾ ਹੁਣ ਨਾਮ ਪਾਕਪਟਨ ਹੈ ਤੇ ਇਥੇ ਹੀ ਬਾਬੇ ਫਰੀਦ ਦੀ ਗੱਦੀ ਦਾ ਡੇਰਾ ਹੈ।

ਫਰੀਦ ਜੀ ਦੀ ਤਪੱਸਿਆ ਤੇ ਸਾਧਨਾ ਬਾਰੇ ਅਨੇਕ ਕਥਾਵਾਂ ਪ੍ਰਚਲਤ ਹਨ ਇਨ੍ਹਾਂ ਤੋਂ ਜ਼ਾਹਰ ਹੈ ਕਿ ਇਹ ਬਹੁਤ ਹੀ ਘਾਲ ਘਾਲਣ ਵਾਲੇ ਫ਼ਕੀਰ ਸਨ। ਆਪਦੀ ਵਿਆਪਕ ਪ੍ਰਭਤਾ ਤੇ ਮਾਣ ਵੇਖ ਕੇ ਅਜੋਧਨ ਦਾ ਕਾਜ਼ੀ ਤੇ ਹੋਰ ਕੁਝ ਪੀਰ ਫਕੀਰ ਈਰਖਾਲੂ ਹੋ ਗਏ। ਕਾਜ਼ੀ ਨੇ ਤਾਂ ਮੁਲਤਾਨ ਦੇ ਮੁਲਾਣਿਆਂ ਪਾਸ ਜਾ ਸ਼ਕਾਇਤ ਕੀਤੀ ਕਿ ਇਕ ਪੜ੍ਹਿਆ ਲਿਖਿਆ ਫਕੀਰ ਮਸੀਤ ਵਿਚ ਰਹਿੰਦਾ ਤੇ ਫਿਰ ਨਾਚ ਗਾਣੇ ਸੁਣਦਾ ਹੈ। ਸ਼ਰ੍ਹਾ ਅਨੁਸਾਰ ਕੀ ਇਹ ਜਾਇਜ਼ ਹੈ ? ਜਦੋਂ ਉਨ੍ਹਾਂ ਨੂੰ ਪਤਾ ਲਗਾ ਕਿ ਈਰਖਾ ਦਾ ਮਾਰਿਆ ਕਾਜ਼ੀ ਚਤਰਾਈ ਨਾਲ ਬਾਬਾ ਫਰੀਦ ਜੇਹੇ ਸੰਤ ਵਿਰੁਧ ਫਤਵਾ ਲੈਣਾ ਚਾਹੁੰਦਾ ਹੈ ਤਾਂ ਉਨ੍ਹਾਂ ਉਸ ਨੂੰ ਝਾੜ ਕੇ ਮੋੜ ਦਿਤਾ। ਇਸ ਕਾਜ਼ੀ ਨੇ ਇਕ ਤੁਰਕ ਭੇਜ ਕੇ ਆਪ ਨੂੰ ਮਾਰਨ ਦੀ ਵੀ ਸਾਜ਼ਸ਼ ਕੀਤੀ, ਜੋ ਸਿਰੇ ਨਾ ਚੜ੍ਹੀ।

ਆਪ ਦੀ ਘਾਲ ਕਮਾਈ ਤੇ ਸੁਯੋਗਤਾ ਨੂੰ ਦੇਖ ਕੇ ਖੁਆਜਾ ਬਖ਼ਤਿਆਰ ਕਾਕੀ ਨੇ ਆਪ ਨੂੰ ਚਿਸ਼ਤੀ ਸਿਲਸਿਲੇ ਦਾ ਆਗੂ ਨੀਅਤ ਕਰ ਦਿਤਾ।

ਆਪ ਉਨ੍ਹਾਂ ਸੂਫੀ ਸੰਤਾਂ ਵਿਚੋਂ ਸਨ ਜਿਨ੍ਹਾਂ ਆਪਣੇ ਆਤਮਕ ਪ੍ਰਭਾਵ ਨਾਲ ਅਨੇਕਾਂ ਲੋਕਾਂ ਨੂੰ ਬੰਦਗੀ ਵਲ ਲਾਇਆ। ਜਦੋਂ ਜਾਬਰ ਹਮਲਾਵਰਾਂ ਇਸਲਾਮ ਨੂੰ ਬਦਨਾਮ ਕਰ ਦਿਤਾ ਸੀ ਤਾਂ ਇਸ ਦੀ ਵਡਿਆਈ ਨੂੰ ਮੁੜ ਸਥਾਪਤ ਕਰਨਾ ਬਾਬਾ ਫਰੀਦ ਵਰਗੇ ਧਰਮਾਤਮਾ ਪੁਰਸ਼ਾਂ ਦਾ ਕੰਮ ਸੀ।

ਆਪ ਦਾ ਰਹਿਣ ਸਹਿਣ ਬੜਾ ਹੀ ਸਬਰ ਸੰਤੋਖ ਤੇ ਗਰੀਬੀ ਵਾਲਾ ਸੀ ਉਹ ਮਸਾਂ ਗੁਜ਼ਾਰਾ ਕਰਦੇ ਸਨ, ਕੱਚਾ ਕੋਠਾ, ਜੁਆਰ ਦੀ ਰੋਟੀ, ਡੇਲੇ ਤੇ ਸਾਧਾਰਣ



Sri Satguru Jagjit Singh Ji eLibrary NamdhariElibrary@gmail.com

ਕਪੜੇ ਉਨ੍ਹਾਂ ਦੀ ਦੌਲਤ ਸੀ। ਜੋ ਖ਼ਾਨਕਾਹ ਦਾ ਚੜ੍ਹਾਵਾ ਆਉਂਦਾ ਸੀ, ਉਸ ਦੀ ਉਹ ਘਰੇਲੂ ਲੋੜਾਂ ਲਈ ਕਦੀ ਵਰਤੋਂ ਨਹੀਂ ਸੀ ਕਰਦੇ। ਰੋਜ਼ੇ ਰੱਖਣੇ, ਚਲੀਹੇ ਕੱਟਣੇ ਤੇ ਕਠਿਨ ਤਪ ਤਾਪਣੇ ਉਨ੍ਹਾਂ ਦੇ ਰੋਜ਼ਾਨਾ ਜੀਵਨ ਦਾ ਭਾਗ ਬਣ ਗਏ ਸਨ। ਬਾਵਜੂਦ ਇਤਨੇ ਤਪ ਤਿਆਗ ਦੇ ਸ਼ਰ੍ਹਈ ਕਾਜ਼ੀ ਮੌਲਾਣੇ ਤੇ ਉਨ੍ਹਾਂ ਦੇ ਪਿਛਲੱਗ ਹਾਕਮ ਆਪ ਨੂੰ ਤੰਗ ਕਰਨ ਲਈ ਘੱਟ ਨਹੀਂ ਸੀ ਗੁਜ਼ਾਰਦੇ ਪਰੰਤੂ ਫਰੀਦ ਖਿੜੇ ਮੱਥੇ ਸ਼ਾਂਤੀ, ਸਹਿਨਸ਼ੀਲਤਾ ਤੇ ਖਿਮਾ ਨਾਲ ਸਭ ਕੁਝ ਸਹਾਰਦੇ ਰੱਬੀ ਰਜ਼ਾ ਵਿਚ ਅਡੋਲ ਰਹਿੰਦੇ ਸਨ। ਕਈ ਵਾਰ ਬਾਦਸ਼ਾਹਾਂ ਤੇ ਅਮੀਰਾਂ ਵਜ਼ੀਰਾਂ ਵਲੋਂ ਆਪ ਨੂੰ ਜਾਗੀਰਾਂ ਦੀ ਪੇਸ਼ਕਸ਼ ਹੋਈ ਪਰ ਉਨ੍ਹਾਂ ਕੋਈ ਪਰਵਾਨ ਨਹੀਂ ਕੀਤੀ।

ਆਪ ਵਡ-ਪਰਵਾਰੇ ਗ੍ਰਿਸਤੀ ਪੁਰਸ਼ ਸਨ। ਆਪ ਦੀਆਂ ਤਿੰਨ ਸ਼ਾਦੀਆਂ ਤੇ ਕੁਲ ਨੌਂ ਬੱਚੇ ਸਨ ਜਿਨ੍ਹਾਂ ਵਿਚੋਂ ਕੁਝ ਲੜਕੇ ਤਾਂ ਖੇਤੀ ਕਰਕੇ ਹੀ ਗੁਜ਼ਾਰਾ ਕਰਦੇ ਸਨ, ਇਕ ਪੁੱਤਰ ਫੌਜ ਵਿਚ ਨੌਕਰ ਸੀ। ਕੁਝ ਪੁਤਰਾਂ ਨੂੰ ਇਹ ਵੀ ਖਿਆਲ ਸੀ ਕਿ ਚਿਸ਼ਤੀ ਫਿਰਕੇ ਦੀ ਗੱਦੀ ਸਾਨੂੰ ਮਿਲ ਜਾਵੇਗੀ ਪਰੰਤੂ ਬਾਬਾ ਫਰੀਦ ਨੇ ਅੰਤ ਸਮੇਂ ਆਪਣਾ ਮੁਸੱਲਾ ਤੇ ਤਸਬੀ ਸੱਯਦ ਮੁਹੰਮਦ ਕਿਰਮਾਨੀ ਦੇ ਹਥ ਸ਼ੇਖ ਨਿਜ਼ਾਮ ਦੀਨ ਔਲੀਆ ਪਾਸ ਦਿਲੀ ਭੇਜ ਦਿਤਾ। ਆਖਿਰ 15 ਅਕਤੂਬਰ 1265 ਈ: ਨੂੰ ਪਾਕਪਟਨ ਵਿਚ ਆਪ ਦਾ ਦੇਹਾਂਤ ਹੋਇਆ। ਬਾਬਾ ਫਰੀਦ ਪਿਆਰ ਤੇ ਹਮਦਰਦੀ ਨਾਲ ਡੁਲ੍ਹ ਡੁਲ੍ਹ ਕਰਦੀ ਪਵਿਤਰ ਮਧੁਰ ਸ਼ਖਸੀਅਤ ਸੀ, ਇਸੇ ਕਰਕੇ ਉਨ੍ਹਾਂ ਦਾ ਨਾਮ 'ਸ਼ੱਕਰਗੰਜ' ਪ੍ਰਸਿਧ ਹੋਇਆ। ਆਪ ਦੇ ਸਲੋਕਾਂ ਵਿਚੋਂ ਵੀ ਇਸ ਮਿੱਠਤ ਤੇ ਸਹਿਨਸ਼ੀਲਤਾ ਦੇ ਦਰਸ਼ਨ ਹੁੰਦੇ ਹਨ।

ਆਦਿ ਗੁਰੂ ਗ੍ਰੰਥ ਵਿਚ ਆਪ ਦੇ ੪ ਸ਼ਬਦ ਤੇ ੧੧੨ ਸਲੋਕ ਹਨ। ਸਿਖ ਜਨਮ-ਸਾਖੀਆਂ ਅਨੁਸਾਰ ਜਦੋਂ ਗੁਰੂ ਨਾਨਕ ਸਾਹਿਬ ਪਾਕਪਟਨ ਫਰੀਦ ਦੇ ਜਾਨਸ਼ੀਨ ਸ਼ੇਖ ਇਬ੍ਰਾਹੀਮ (ਬ੍ਰਹਮ) ਨੂੰ ਮਿਲੇ ਤਾਂ ਇਹ ਫਰੀਦ-ਬਾਣੀ ਉਨ੍ਹਾਂ ਤੋਂ ਪ੍ਰਾਪਤ ਕੀਤੀ ਗਈ ਸੀ। ਇਸ ਨੂੰ ਸ਼ੇਖ ਇਬ੍ਰਾਹੀਮ ਦੀ ਰਚਨਾ ਸਮਝਣਾ ਭੁੱਲ ਹੈ ਕਿਉਂਕਿ ਜਿਸ ਪੱਧਰ ਤੇ ਜਿਸ ਮਾਨਤਾ ਨਾਲ ਇਸ ਬਾਣੀ ਦੀ ਸੁਰ ਗੂੰਜਦੀ ਹੈ, ਉਹ ਕਿਸੇ ਪ੍ਰੌਢ ਤੇ ਪ੍ਰਸਿਧ ਮਹਾਨ ਸ਼ਖਸੀਅਤ ਦੀ ਹੀ ਹੋ ਸਕਦੀ ਹੈ। ਪ੍ਰਾਚੀਨ ਮੁਸਲਮ ਇਤਿਹਾਸਕਾਰਾਂ ਵੀ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਬਾਬਾ ਫਰੀਦ ਨੇ ਅਰਬੀ, ਫਾਰਸੀ ਤੇ ਮੁਲਤਾਨੀ ਵਿਚ ਸ਼ਿਅਰ ਲਿਖੇ ਜਦੋਂ ਕਿ ਸ਼ੇਖ ਇਬ੍ਰਾਹੀਮ



Sri Satguru Jagjit Singh Ji eLibrary NamdhariElibrary@gmail.com

ਬਾਰੇ ਇਜੇਹੀ ਕੋਈ ਰਵਾਇਤ ਨਹੀਂ । ਹਾਂ, ਭਾਸ਼ਾ ਦੇ ਪੱਖ ਤੋਂ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਇਹ ਤੇਰ੍ਹਵੀਂ ਸਦੀ ਦੀ ਪੰਜਾਬੀ ਰਚਨਾ ਸੋਲ੍ਹਵੀਂ ਸਦੀ ਵਿਚ ਗੁਰੂ ਸਾਹਿਬ ਪਾਸ ਪਹੁੰਚਦੀ ਪਹੁੰਚਦੀ ਥੋੜਾ ਬਹੁਤਾ ਰੰਗ ਜ਼ਰੂਰ ਵਟਾ ਚੁੱਕੀ ਹੋਵੇਗੀ, ਜੇਹਾ ਕਿ ਕੰਠ-ਸਾਹਿਤ ਦੇ ਮਾਮਲੇ ਵਿਚ ਹੋ ਜਾਣਾ ਸੰਭਵ ਹੀ ਹੈ ।

ਵੰਨਗੀ—

ਰਤੇ ਇਸ਼ਕ ਖੁਦਾਇ……

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ
ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ।੧।
ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ
ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ।੧। ਰਹਾਉ ।
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ
ਤਿਨ ਧੰਨ ਜਣੇਦੀ ਮਾਉ ਆਏ ਸਫਲੁ ਸੇ ।੨।
ਪਰਵਦਗਾਰੁ ਅਪਾਰੁ ਅਗਮੁ ਬੇਅੰਤ ਤੂ
ਜਿਨ੍ਹਾ ਪਛਾਤਾ ਸਚੁ ਚੁੰਮਾ ਪੈਰ ਮੂੰ ।੩।
ਤੇਰੀ ਪਨਹ ਖ਼ੁਦਾਇ ਤੂ ਬਖਸੰਦਗੀ
ਸ਼ੇਖ ਫਰੀਦੈ ਖੈਰੁ ਦੀਜੈ ਬੰਦਗੀ ।੪।

[ਆਸਾ

## ੯. ਭਗਤ ਜੈਦੇਵ (1201--1245)

ਸ੍ਰੀ ਜੈਦੇਵ ਬੰਗਾਲ ਦੇ ਪ੍ਰਮੁਖ ਭਗਤ ਸਨ ਜਿਨ੍ਹਾਂ ਦੀ ਰਚਨਾਂ 'ਗੀਤ ਗੋਵਿੰਦ' ਕਾਵਿ ਤੇ ਸੰਗੀਤ ਕਲਾ ਦੇ ਪੱਖ ਤੋਂ ਕਾਫੀ ਪ੍ਰਸਿੱਧੀ ਰਖਦੀ ਹੈ ਤੇ ਇਹ ਮੰਦਰਾਂ ਵਿਚ ਆਮ ਗਾਈ ਵੀ ਜਾਂਦੀ ਹੈ । ਆਪ ਦਾ ਜਨਮ ਜ਼ਿਲਾ ਬੀਰ ਭੂਮਿ ਦੇ ਪਿੰਡ ਕੇਂਦਲੀ ਵਿਚ ਪਿਤਾ ਭੋਜ ਦੇਵ ਤੇ ਮਾਤਾ ਬਾਮ ਦੇਵੀ ਦੀ ਕੁੱਖੋਂ ਹੋਇਆ। ਕੇਂਦਲੀ ਵਿਚ ਯਾਦਗਾਰੀ ਮੰਦਰ ਬਣਿਆ ਹੈ, ਜਿਥੇ ਕਿ ਹਰ ਸਾਲ ਮਾਘ ਦੀ ਸੰਗ੍ਰਾਂਦ ਨੂੰ ਮੇਲਾ ਲਗਦਾ ਹੈ । ਬਚਪਨ ਵਿਚ ਹੀ ਸੰਸਕ੍ਰਿਤ ਦਾ ਪਠਨ ਪਾਠਨ ਕੀਤਾ । ਹੌਲੀ ਹੌਲੀ ਕ੍ਰਿਸ਼ਨ ਭਗਤੀ ਨੇ ਕਵੀ ਬਣਾ ਦਿਤਾ ਤੇ ਮਸਤੀ ਵਿਚ ਗੀਤ



Sri Satguru Jagjit Singh Ji eLibrary NamdhariElibrary@gmail.com

ਉਚਾਰਨ ਲਗੇ, ਇਹੋ ਪ੍ਰੇਮ ਭਗਤੀ ਦੇ ਗੀਤ 'ਗੀਤ ਗੋਵਿੰਦ' ਵਿਚ ਸੰਕਲਿਤ ਹਨ ।

ਕਹਿੰਦੇ ਹਨ ਕਿ ਇਕ ਵਾਰ ਆਪ ਗੀਤ-ਰਚਨਾ ਕਰ ਰਹੇ ਸਨ : ਐਸੀ ਗੱਲ ਹੋਈ ਕਿ ਛੰਦ ਸੰਪੂਰਨ ਹੋਣ ਵਿਚ ਨਹੀਂ ਸੀ ਆਉਂਦਾ, ਇਕੋ ਤੁਕ ਰਚਣੀ ਬਾਕੀ ਸੀ । ਇਸੇ ਭਗਤੀ ਰੰਗ ਵਿਚ ਆਪ ਉਠ ਕੇ ਬਾਹਰ ਚਲੇ ਗਏ ਤੇ ਕੀ ਵੇਖਦੇ ਹਨ ਕਿ ਜੰਗਲ ਦੇ ਹਰ ਪੱਤੇ ਪੱਤੇ ਤੇ 'ਗੀਤ ਗੋਵਿੰਦ' ਲਿਖਿਆ ਹੋਇਆ ਹੈ । ਜਦੋਂ ਵਾਪਸ ਆਏ ਤਾਂ ਹੋਰ ਹੈਰਾਨ ਹੋਏ, ਉਥੇ ਰਹਿੰਦੀ ਤੁਕ ਪਾ ਕੇ ਛੰਦ ਸੰਪੂਰਨ ਕੀਤਾ ਹੋਇਆ ਸੀ । ਇਸ ਗੁੰਝਲ ਨੂੰ ਸਮਝਣ ਲਈ ਉਨ੍ਹਾਂ ਆਪਣੀ ਧਰਮ-ਪਤਨੀ ਪਦਮਾ-ਵਤੀ ਪਾਸੋਂ ਪੁਛਿਆ ਕਿ ਇਹ ਤੁਕ ਕੌਣ ਲਿਖ ਗਿਆ ਹੈ ? ਉਸ ਨੇ ਜਵਾਬ ਦਿਤਾ ਸੁਆਮੀ ਜੀ ! ਹੁਣੇ ਤੁਸੀਂ ਹੀ ਆਪ ਲਿਖਦੇ ਸੀ, ਹੋਰ ਤਾਂ ਇਥੇ ਕੋਈ ਨਹੀਂ ਆਇਆ । ਕਹਿੰਦੇ ਹਨ ਕਿ ਭਗਵਾਨ ਆਪ ਜੈਦੇਵ ਦਾ ਰੂਪ ਧਾਰ ਕੇ ਇਸ ਛੰਦ ਨੂੰ ਪੂਰਾ ਕਰ ਗਏ ਸਨ । ਇਸ ਘਟਨਾ ਨੇ ਜੈਦੇਵ ਦੇ ਭਗਤੀ ਭਾਵ ਨੂੰ ਹੋਰ ਦ੍ਰਿੜ ਕੀਤਾ ਤੇ ਉਹ ਮਸਤ ਹੋਏ ਜੰਗਲ ਵਲ ਚਲੇ ਗਏ । ਅਗੇ ਕੀ ਦੇਖਦੇ ਹਨ ਕਿ ਇਕ ਅਜੀਬ ਅਨੋਖਾ ਬ੍ਰਿਛ ਹੈ ਜਿਸ ਦੇ ਪੱਤੇ ਪੱਤੇ ਉਤੇ ਸਾਰਾ ਗੀਤ ਗੋਵਿੰਦ ਲਿਖਿਆ ਹੋਇਆ ਹੈ । ਇਸ ਝਾਕੀ ਨੇ ਜੈਦੇਵ ਦੇ ਕਪਾਟ ਖੋਲ੍ਹ ਦਿਤੇ ਤੇ ਉਹ ਉਮਰ ਭਰ ਇਸੇ ਰੰਗ ਵਿਚ ਰਹੇ ।

ਸ੍ਰੀ ਪਰਸੁਰਾਮ ਚਤੁਰਵੇਦੀ ਵਰਗੇ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਭਗਤ ਜੈਦੇਵ ਤੇ ਕਵੀ ਜੈਦੇਵ ਦੋ ਭਿੰਨ ਭਿੰਨ ਸਨ । ਕੁਝ ਖੋਜੀ ਇਨ੍ਹਾਂ ਨੂੰ ਉੜੀਸਾ ਵਾਸੀ ਮੰਨਦੇ ਹਨ ਜੋ ਰਾਜਾ ਕਾਮਾਰਣਵ ਦੇ ਸਮਕਾਲੀ ਹੋਏ । ਵੈਸੇ ਜੈਦੇਵ ਦੇ ਖਾਨਦਾਨੀ ਵਾਰਸ ਆਪਣਾ ਪਿੱਛਾ ਪੰਜਾਬ ਨਾਲ ਜੋੜਦੇ ਹਨ ।* ਹੋ ਸਕਦਾ ਹੈ, ਇਹ ਬ੍ਰਾਹਮਣ ਘਰਾਣਾ ਪਹਿਲੇ ਇਧਰੋਂ ਹੀ ਗਿਆ ਹੋਵੇ । ਜੈਦੇਵ ਦੀ ਵਡਿਆਈ ਦਾ ਜ਼ਿਕਰ ਸਭ ਤੋਂ ਪੁਰਾਣਾ ਕਬੀਰ ਨੇ ਕੀਤਾ ਹੈ ।

ਜੈ ਦੇਉ ਨਾਮ ਬਿਪੁ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ।
[ਬਿਲਾਵਲ

ਗੁਰੂ ਅਰਜਨ ਸਾਹਿਬ ਲਿਖਦੇ ਹਨ —

ਜੈ ਦੇਵ ਤਿਆਗਿਓ ਅਹੰਮੇਵ । [ਬਸੰਤ

* ਸੰਤ ਕਾਵਿ ਪੰਨਾ 115 (1961)



Sri Satguru Jagjit Singh Ji eLibrary NamdhariElibrary@gmail.com

ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਸ਼ਬਦ ਗੂਜਰੀ ਤੇ ਮਾਰੂ ਰਾਗ ਵਿਚ ਸੰਕਲਿਤ ਹਨ। ਇਕ ਸ਼ਬਦ ਵਿਚ ਵਰਤੀ ਸੰਸਕ੍ਰਿਤ ਸ਼ਬਦਾਵਲੀ ਸਿੱਧ ਕਰਦੀ ਹੈ ਕਿ ਇਹ ਚੋਖੀ ਪ੍ਰਾਚੀਨ ਸ਼ੈਲੀ ਦੀ ਰਚਨਾ ਹੈ। ਦੂਜੇ ਵਿਚ ਜੋਗ ਮਤ ਦੀ ਸੰਕੇਤਾ-ਵਲੀ ਦੁਆਰਾ ਅਧਿਆਤਮਕ ਰਹੱਸ ਦਾਵਰਣਨ ਕੀਤਾ ਗਿਆ ਹੈ।

ਵੰਨਗੀ—

### ਕੇਵਲ ਰਾਮ ਨਾਮ ਮਨੋਰਮੰ !!

ਪਰਮਾਦਿ ਪੁਰਖ ਮਨੋਪਮੰ ਸਤਿ ਆਦਿ ਭਾਵ ਰਤੰ
ਪਰਮਦਭੁਤੰ ਪਰਕ੍ਰਿਤਿ ਪਰੰ ਜਦਿ ਚਿੰਤਿ ਸਰਬ ਗਤੰ। ੧।
ਕੇਵਲ ਰਾਮ ਨਾਮ ਮਨੋਰਮੰ ਬਦਿ ਅੰਮ੍ਰਿਤ ਤਤ ਮਇਅੰ।
ਨ ਦਨੋਤਿ ਜ ਸਮਰਣੇਨ ਜਨਮ ਜਰਾਧਿ ਮਰਣ ਭਇਅੰ। ੧। ਰਹਾਉ।
ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ
ਭਵਭੂਤ ਭਾਵ ਸਮਬਿਅੰ ਪਰਮੰ ਪ੍ਰਸੰਨਮਿਦੰ। ੨।
ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧ ਆਚਰਣੰ
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ। ੩।
ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ
ਜੋਗੇਨ ਕਿੰ ਜਗੇਨ ਕਿੰ, ਦਾਨੇਨ ਕਿੰ ਤਪਸਾ। ੪।
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ
ਜੈਦੇਵ ਆਇਉ ਤਸ ਸਫੁਟੰ ਭਵਭੂਤ ਸਰਬ ਗਤੰ। ੫। ੧।

[ ਗੂਜਰੀ

## ੧੦ ਭਗਤ ਨਾਮਦੇਵ (1270—1350)

ਭਗਤ ਨਾਮਦੇਵ ਮਹਾਰਾਸ਼ਟਰ ਦੇ ਸਰਬ-ਸੰਮਾਨਿਤ ਮਹਾਂਪੁਰਸ਼ ਸਨ, ਜਿਨ੍ਹਾਂ ਦੀ ਬਾਣੀ ਘਰ ਘਰ ਗਾਈ ਜਾਂਦੀ ਹੈ। ਪੰਜਾਬ ਵਿਚ ਜੋ ਗੁਰੂਆਂ ਨੂੰ ਅਸਥਾਨ ਪ੍ਰਾਪਤ ਹੈ, ਲਗਭਗ ਉਜੇਹਾ ਮਹੱਤਵ ਹੀ ਮਹਾਂਰਾਸ਼ਟਰ ਵਿਚ ਸੁਆਮੀ ਨਾਮਦੇਵ



Sri Satguru Jagjit Singh Ji eLibrary NamdhariElibrary@gmail.com

ਨੂੰ ਹੈ। ਆਪ ਦਾ ਜਨਮ ਜ਼ਿਲਾ ਸਤਾਰਾ ਦੇ ਪਿੰਡ ਨਰਸੀ ਬਾਮਨੀ ਵਿਚ ਪਿਤਾ ਦਮ ਸੇਤੀ ਦੇ ਘਰ ਮਾਤਾ ਗੋਨਾਬਾਈ ਦੀ ਕੁੱਖੋਂ ਹੋਇਆ। ਪਿਤਾ ਤੋਂ ਪ੍ਰੇਮ-ਭਗਤੀ ਦੀ ਗੁੜ੍ਹਤੀ ਮਿਲੀ ਤੇ ਫਿਰ ਵਿਸ਼ੋਭਾ ਖੇਚਰ ਨੂੰ ਗੁਰੂ ਧਾਰਣ ਕੀਤਾ। ਕਹਿੰਦੇ ਹਨ ਕਿ ਇਕ ਵਾਰ ਪਿਤਾ ਕਿਤੇ ਬਾਹਰ ਜਾਣ ਲਗੇ ਤਾਂ ਉਹ ਜਾਂਦੇ ਹੋਏ ਪੁੱਤਰ ਨੂੰ ਤਾਕੀਦ ਕਰ ਗਏ ਕਿ ਠਾਕਰ ਨੂੰ ਦੁਧ ਜ਼ਰੂਰ ਪਿਲਾਉਣਾ। ਇਸੇ ਆਗਿਆ ਦਾ ਪਾਲਨ ਕਰਦਿਆਂ ਨਾਮਦੇਵ ਜੀ ਨੇ ਠਾਕਰ ਸਾਮ੍ਹਣੇ ਦੁਧ ਦਾ ਪਿਆਲਾ ਰੱਖ ਦਿਤਾ ਤੇ ਅਖੀਰ ਆਪਣੀ ਭੋਲੀ-ਭਾਲੀ ਸ਼ਰਧਾ ਤੇ ਸਿਦਕ ਦੇ ਬਲ ਨਾਲ ਅਜੇਹਾ ਵਾਤਾ-ਵਰਣ ਬਣਾ ਦਿਤਾ ਕਿ ਭਗਵਾਨ ਨੂੰ ਭਗਤ ਦੀ ਸ਼ਰਧਾ ਪੂਰੀ ਕਰਨੀ ਪਈ।

ਇਸੇ ਤਰ੍ਹਾਂ ਇਕ ਵਾਰ ਐਸੀ ਦੁਰਘਟਨਾ ਵਾਪਰੀ ਕਿ ਜਾਤ ਅਭਿਮਾਨੀ ਬ੍ਰਾਹਮਣਾਂ ਨੇ ਭਗਤੀ ਵਿਚ ਲਿਵਲੀਨ ਨਾਮਦੇਵ ਨੂੰ ਧੱਕੇਜ਼ੋਰੀ ਮੰਦਰ ਵਿਚੋਂ ਬਾਹਰ ਕੱਢ ਦਿਤਾ। ਬ੍ਰਾਹਮਣਾਂ ਦਾ ਵਿਚਾਰ ਸੀ ਕਿ ਸ਼ੂਦਰ ਹੋਣ ਦੇ ਨਾਤੇ ਨਾਮਦੇਵ ਨੂੰ ਮੰਦਰ ਵਿਚ ਆਉਣ ਤੇ ਭਗਤੀ ਕਰਨ ਦਾ ਅਧਿਕਾਰ ਨਹੀਂ। ਇਸ ਵਤੀਰੇ ਤੇ ਨਾਮਦੇਵ ਨਿਰਾਸ ਨਹੀਂ ਹੋਏ, ਮੰਦਰ ਦੇ ਦੂਸਰੇ ਪਾਸੇ ਬੈਠ ਸਿਮਰਨ ਵਿਚ ਲਗੇ ਰਹੇ। ਅਖੀਰ ਇਸ ਭਾਉ ਭਗਤੀ ਤੇ ਸਿਦਕ ਦਾ ਇਹ ਨਤੀਜਾ ਹੋਇਆ ਕਿ ਭਗਵਾਨ ਨੇ ਮੰਦਰ ਦਾ ਦਰਵਾਜ਼ਾ ਨਾਮਦੇਵ ਵਲ ਘੁਮਾ ਦਿਤਾ, ਜਿਸ ਤੇ ਬ੍ਰਾਹਮਣਾਂ ਨੂੰ ਬਹੁਤ ਪਰੇਸ਼ਾਨੀ ਹੋਈ ਤੇ ਉਹ ਸਾਰੇ ਹੀ ਭਗਤ ਜੀ ਦੇ ਚਰਨੀਂ ਆਣ ਲਗੇ। ਉਨ੍ਹਾਂ ਆਪ ਬੀਤੀ ਇਉਂ ਦੱਸੀ ਹੈ :—

ਹਸਤ ਖੇਲਤ ਤੇਰੇ ਦੇਹੁਰੇ ਆਇਆ।
ਭਗਤਿ ਕਰਤ ਨਾਮਾ ਪਕਰਿ ਉਠਾਇਆ। ੧।
ਹੀਨੜੀ ਜਾਤਿ ਮੇਰੀ ਜਾਦਮ ਰਾਇਆ।
ਛੀਪੇ ਕੇ ਜਨਮ ਕਾਹੇ ਕਉ ਆਇਆ। ੧। ਰਹਾਉ।

ਲੈ ਕਮਲੀ ਚਲਿਓ ਪਲਟਾਇ।
ਦੇਹੁਰੇ ਪਾਛੈ ਬੈਠਾ ਜਾਇ। ੨।
ਜਿਉ ਜਿਉ ਨਾਮਾ ਹਰਿ ਗੁਣ ਉਚਰੈ।
ਭਗਤ ਜਨਾਂ ਕਉ ਦੇਹੁਰਾ ਫਿਰੈ। ੩। ੬। [ਭੈਰਉ



Sri Satguru Jagjit Singh Ji eLibrary NamdhariElibrary@gmail.com

ਇਸ ਤਰ੍ਹਾਂ ਦੀਆਂ ਕਈ ਸਾਖੀਆਂ ਹਨ ਜਿਨ੍ਹਾਂ ਤੋਂ ਨਾਮਦੇਵ ਜੀ ਦੀ ਪਰਵਾਣ ਭਗਤੀ ਦਾ ਪਤਾ ਲਗਦਾ ਹੈ।

ਇਕ ਵਾਰ ਕਿਸੇ ਮੁਸਲਮ ਬਾਦਸ਼ਾਹ (ਮੁਹੰਮਦ ਤੁਗਲਕ ਯਾ ਫੀਰੋਜ਼ਸ਼ਾਹ ਤੁਗਲਕ) ਦੇ ਹੁਕਮ ਨਾਲ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਇਸਲਾਮ ਵਿਚ ਆ ਜਾਣ ਲਈ ਕਿਹਾ ਗਿਆ ਪਰ ਆਪ ਨੇ ਕਈ ਸਖ਼ਤੀਆਂ ਝੱਲਣ ਦੇ ਬਾਵਜੂਦ ਐਸਾ ਕਰਨਾ ਪਰਵਾਣ ਨਾ ਕੀਤਾ। ਫਿਰ ਇਹ ਕਿਹਾ ਗਿਆ ਕਿ ਜੇ ਤੁਸੀਂ ਬੜੇ ਭਗਤ ਹੋ ਤੇ ਰਿਧੀ ਸਿਧੀ ਦੇ ਮਾਲਕ ਹੋ ਤਾਂ ਇਸ ਮੁਰਦਾ ਗਊ ਨੂੰ ਜ਼ਿੰਦਾ ਕਰੋ, ਨਹੀਂ ਤੁਹਾਨੂੰ ਮੌਤ ਦੇ ਘਾਟ ਉਤਾਰ ਦਿਤਾ ਜਾਵੇਗਾ।' ਨਾਮਦੇਵ ਨੇ ਕਿਹਾ ਕਿ ਮੁਰਦੇ ਨੂੰ ਜੀਉਂਦਾ ਕਰਨਾ ਮੇਰਾ ਕੰਮ ਨਹੀਂ, ਇਹ ਭਗਵਾਨ ਦਾ ਕੰਮ ਹੈ। ਭਗਤ ਉਸ ਦੀ ਖੇਡ ਵਿਚ ਦਖਲੰਦਾਜ਼ੀ ਕਰਨ ਦਾ ਹੱਕ ਨਹੀਂ ਰਖਦਾ। ਬਾਵਜੂਦ ਅਜੇਹੇ ਜਵਾਬਾਂ ਦੇ ਬਾਦਸ਼ਾਹ ਨੇ ਸਖ਼ਤੀ ਜਾਰੀ ਰਖੀ। ਕਹਿੰਦੇ ਹਨ ਅਖੀਰ ਭਗਵਾਨ ਨੇ ਆਪਣੇ ਭਗਤ ਦੀ ਲਾਜ ਰੱਖਣ ਲਈ ਗਊ ਨੂੰ ਜਿਉਂਦਿਆਂ ਕਰ ਦਿਤਾ ਜਿਸ ਤੇ ਸੁਲਤਾਨ ਬਹੁਤ ਖੁਸ਼ ਹੋਇਆ ਤੇ ਉਸ ਨੇ ਨਾਮਦੇਵ ਨੂੰ ਰਿਹਾ ਕਰ ਦਿਤਾ ਪਰੰਤੂ ਨਾਮਦੇਵ ਜੀ ਨੇ ਕਿਹਾ ਕਿ ਇਸ ਪਰਤਾਵੇ ਦਾ ਭਾਵ ਇਹ ਹੈ ਕਿ ਸੱਚ ਤੇ ਨਿਆਂ ਉਤੇ ਅਮਲ ਕਰਨਾ ਚਾਹੀਦਾ ਹੈ, ਕਿਸੇ ਨਾਲ ਧੱਕਾ ਕਰਨਾ ਬਾਦਸ਼ਾਹਾਂ ਦਾਂ ਕੰਮ ਨਹੀਂ।

'ਇਸ ਪਤੀਆ ਕਾ ਇਹੈ ਪਰਵਾਨੁ। ਸਾਚਿ ਸੀਲਿ ਚਾਲਹੁ ਸੁਲਤਾਨ।'

(ਭੈਰਉ)

ਇਹ ਨਿਰਭੈ ਬਚਨ ਸੁਣਕੇ ਕਾਜ਼ੀ ਮੁੱਲਾਂ ਹੈਰਾਨ ਰਹਿ ਗਏ ਤੇ ਸਭ ਨੇ ਨਾਮਦੇਵ ਜੀ ਪ੍ਰਤੀ ਆਦਰ ਪਰਗਟ ਕੀਤਾ।

ਇਤਿਹਾਸ ਵਿਚ ਇਹ ਵੀ ਜ਼ਿਕਰ ਮਿਲਦਾ ਹੈ ਕਿ ਆਪ ਆਪਣੇ ਸਾਥੀ ਗਿਆਨ ਦੇਵ ਨਾਲ ਤੀਰਥ-ਯਾਤਰਾ ਕਰਦੇ ਕਰਦੇ ਪੰਜਾਬ ਵਲ ਆਏ। ਇਥੋਂ ਦੀ ਰਵਾਇਤ ਦਸਦੀ ਹੈ ਕਿ ਆਪ ਕਈ ਵਰ੍ਹੇ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ ਵਿਚ ਰਹੇ ਤੇ ਉਥੇ ਹੀ ਅੱਸੂ ਵਦੀ ਤ੍ਰੋਦਸੀ ਨੂੰ ਚਲਾਣਾ ਕੀਤਾ।

ਇਕ ਗੱਲ ਬੜੀ ਸਪਸ਼ਟ ਹੈ ਕਿ ਸੁਆਮੀ ਰਾਮਾਨੰਦ ਤੇ ਭਗਤ ਕਬੀਰ ਤੋਂ



Sri Satguru Jagjit Singh Ji eLibrary NamdhariElibrary@gmail.com

ਪਹਿਲਾਂ ਮਹਾਂ ਰਾਸ਼ਟਰ ਤੋਂ ਪੰਜਾਬ ਤਕ ਪ੍ਰੇਮਾ ਭਗਤੀ ਦਾ ਸੰਦੇਸ਼ ਦੇਣ ਦਾ ਸੇਹਰਾ ਭਗਤ ਨਾਮਦੇਵ ਜੀ ਦੇ ਹੀ ਸਿਰ ਸਜਦਾ ਹੈ। ਆਪ ਦੀ ਰਚਨਾ ਮਰਾਠੀ ਤੇ ਸੰਤ-ਭਾਸ਼ਾ ਦੋਹਾਂ ਵਿਚ ਮਿਲਦੀ ਹੈ, ਦੋ ਤਿੰਨ ਛੰਦ ਰੇਖ਼ਤਾ ਦੀ ਸੋਹਣੀ ਵੰਨਗੀ ਪੇਸ਼ ਕਰਦੇ ਹਨ। ਮਰਾਠੀ ਅਭੰਗ 'ਨਾਮਦੇਵ ਗਾਥਾ' ਵਿਚ ਸੰਕਲਿਤ ਹਨ ਜੋ ਮਹਾਂ ਰਾਸ਼ਟਰ ਵਿਚ ਇਸ ਤਰ੍ਹਾਂ ਹੀ ਆਮ ਗਾਏ ਜਾਂਦੇ ਹਨ ਜਿਵੇਂ ਉਤਰ ਪ੍ਰਦੇਸ਼ ਵਿਚ ਸੂਰਦਾਸ ਤੇ ਮੀਰਾਂਬਾਈ ਦੇ ਭਜਨ। ਆਦਿ ਗ੍ਰੰਥ ਵਿਚ ਵੱਖੋ ਵੱਖ ਅਠਾਰਾਂ ਰਾਗਾਂ ਅੰਦਰ ਆਪ ਦੇ 60 ਸ਼ਬਦ ਦਰਜ ਹਨ ਜਿਨਾਂ ਦਾ ਵਿਸ਼ਾ ਭਗਤ ਜੀ ਦੇ ਵੰਨ ਸੁਵੰਨੇ ਅਧਿਆਤਮਕ ਅਨੁਭਵ ਹਨ। ਕਿਤੇ ਕਿਤੇ ਇਸ ਰਚਨਾ ਵਿਚ ਮਰਾਠੀ ਰੰਗ ਵੀ ਹੈ ਪਰ ਵਧੇਰੇ ਬਾਣੀ ਸੰਤ ਭਾਸ਼ਾ ਵਿਚ ਹੈ।

### ਵੰਨਗੀ

#### ਮੇਰੀ ਬਾਂਧੀ ਭਗਤੁ ਛਡਾਵੈ

ਦਾਸ ਅਨਿੰਨ ਮੇਰੋ ਨਿਜ ਰੂਪ
ਦਰਸਨ ਨਿਮਖ ਤਾਪ ਤ੍ਰਈ ਮੋਚਨ
ਪਰਸਤ ਮੁਕਤਿ ਕਰਤ ਗ੍ਰਿਹ ਕੂਪ।੧।ਰਹਾਉ।

ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ
ਏਕ ਸਮੈ ਮੋਕਉ ਗਹਿ ਬਾਂਧੈ,ਤਉ ਫੁਨਿ ਮੋ ਪੈ ਜਬਾਬੁ ਨ ਹੋਇ।੧।

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨ ਮੇਰੇ ਦਾਸ
ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਂਕੈ ਪ੍ਰੇਮ ਪ੍ਰਗਾਸ।੨।੩।

[ ਸਾਰੰਗ

## ੧੧ ਭਗਤ ਤ੍ਰਿਲੋਚਨ

ਭਗਤ ਤ੍ਰਿਲੋਚਨ (1268 ਜਨਮ) ਬ੍ਰਾਹਮਣ ਜਾਂ ਵੈਸ਼ ਕੁਲ ਵਿਚੋਂ ਸਨ। ਕੁਝ ਕੁ ਵਿਦਵਾਨ ਆਪ ਦਾ ਜਨਮ ਸਥਾਨ ਮਹਾਂਰਾਸ਼ਟਰ ਵਿਚ ਸ਼ੋਲਾਪੁਰ ਲਾਗੇ ਪਿੰਡ ਬਾਰਸੀ ਦਸਦੇ ਹਨ ਤੇ ਕਈਆਂ ਦੇ ਖਿਆਲ ਅਨੁਸਾਰ ਆਪ ਉਤਰ ਪ੍ਰਦੇਸ਼ ਦੇ ਜੰਮਪਲ ਸਨ ਪਰ ਰਿਹਾਇਸ਼ ਵਧੇਰੇ ਮਹਾਂ ਰਾਸ਼ਟਰ ਵਲ ਰੱਖੀ। ਹਿੰਦੀ ਸਾਹਿਤ



Sri Satguru Jagjit Singh Ji eLibrary NamdhariElibrary@gmail.com

ਕੋਸ਼ (ਪੰਨਾ 224) ਵਿਚ ਆਪ ਨੂੰ ਨਾਮਦੇਵ ਤੇ ਗਿਆਨ ਦੇਵ ਦਾ ਗੁਰੂ ਦੱਸਿਆ ਹੈ, ਇਸ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਸ਼ਾਇਦ ਇਹ ਦੋਵੇਂ ਭਗਤ ਸਮਕਾਲੀ ਸਨ ਪਰ ਗੁਰੂ ਵਾਲੀ ਗੱਲ ਨਹੀਂ ਜਾਪਦੀ। ਸਗੋਂ ਇਸ ਤੋਂ ਇਹ ਪਰਗਟ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਨੇ ਤ੍ਰਿਲੋਚਨ ਨੂੰ ਇਹ ਸਿਖਿਆ ਦਿਤੀ ਸੀ ਕਿ ਭਗਤੀ ਕਰਨ ਲਈ ਸੰਸਾਰੀ ਕਾਰਵਿਹਾਰ ਛੱਡਣ ਦੀ ਲੋੜ ਨਹੀਂ ਸਗੋਂ ਅੰਦਰਲੀ ਬ੍ਰਿਤੀ ਰੱਬ ਵਲ ਜੋੜ ਕੇ ਇਹ ਕਾਰ ਵਿਹਾਰ ਵੀ ਕਰਦੇ ਰਹਿਣਾ ਚਾਹੀਦਾ ਹੈ :

ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨ ਮੀਤ
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ। ੨੧੨।

ਨਾਮਾ ਕਹੇ 'ਤਿਲੋਚਨਾ ! ਮੁਖ ਤੇ ਰਾਮ ਸੰਮਾਲਿ
ਹਾਥ ਪਾਂਉ ਕਰਿ ਕਾਮ ਸਭੁ ਚੀਤੁ ਨਿਰੰਜਨ ਨਾਲਿ। ੨੧੩। [ਕਬੀਰ

ਭਗਤ ਰਵਿਦਾਸ ਜੀ ਨੇ ਆਪ ਦਾ ਜ਼ਿਕਰ ਇਉਂ ਕੀਤਾ ਹੈ :—

ਨਾਮਦੇਵ ਕਬੀਰ ਤ੍ਰਿਲੋਚਨ ਸਧਨਾ ਸੈਨ ਤਰੇ। [ਮਾਰੂ

ਕਬੀਰ ਤੇ ਰਵਿਦਾਸ ਦੇ ਪ੍ਰਮਾਣਾਂ ਤੋਂ ਇਹ ਗੱਲ ਤਾਂ ਸਿਧ ਹੀ ਹੈ ਕਿ ਇਹ ਭਗਤ ਇਸ ਤੋਂ ਕਾਫ਼ੀ ਪਹਿਲਾਂ ਹੋਏ ਸਨ। ਜੇਕਰ ਨਾਮਦੇਵ ਜੀ ਨਾਲ ਇਨ੍ਹਾਂ ਦਾ ਵਾਰਤਾਲਾਪ ਹੋਇਆ ਤਾਂ ਫਿਰ ਇਨ੍ਹਾਂ ਨੂੰ ਉਨ੍ਹਾਂ ਦੇ ਸਮਕਾਲੀ ਸੋਖਿਆਂ ਹੀ ਮੰਨਿਆ ਜਾ ਸਕਦਾ ਹੈ। ਭਾਈ ਗੁਰਦਾਸ ਜੀ ਨੇ ਜੋ ਕਥਾ ਲਿਖੀ ਹੈ, ਉਸ ਤੋਂ ਵੀ ਇਹੋ ਪ੍ਰਮਾਣਿਤ ਹੁੰਦਾ ਹੈ ਕਿ ਤ੍ਰਿਲੋਚਨ ਜੀ ਨਾਮਦੇਵ ਤੋਂ ਪ੍ਰੇਰਨਾ ਪ੍ਰਾਪਤ ਕਰਨ ਵਾਲੇ ਭਗਤ ਸਨ।

'ਭਗਤਮਾਲ' ਵਿਚ ਸਾਖੀ ਹੈ ਕਿ ਇਕ ਵਾਰ ਇਨ੍ਹਾਂ ਦੀ ਘਰ ਵਾਲੀ ਨੇ ਕਿਹਾ ਕਿ ਸਾਡੇ ਘਰ ਸਾਧੂ ਮਹਾਤਮਾ ਆਏ ਰਹਿੰਦੇ ਹਨ ਤੇ ਘਰ ਦਾ ਕੰਮ ਕਾਫ਼ੀ ਵਧਿਆ ਹੋਇਆ ਹੈ, ਜੇਕਰ ਕੋਈ ਨੌਕਰ ਰੱਖ ਲਈਏ ਤਾਂ ਚੰਗਾ ਹੈ। ਭਗਤ ਤ੍ਰਿਲੋਚਨ ਜੀ ਨੇ ਕਿਹਾ ਕਿ ਕੋਈ ਨੇਕ ਬਿਰਤੀ ਵਾਲਾ ਆਦਮੀ ਲੱਭਦੇ ਹਾਂ। ਕਹਿੰਦੇ ਹਨ ਇਕ ਸੰਤ-ਸੁਭਾ ਪੁਰਸ਼ ਆਇਆ ਜਿਸ ਨੂੰ ਤ੍ਰਿਲੋਚਨ ਜੀ ਨੇ ਆਪਣੀ ਲੋੜ



Sri Satguru Jagjit Singh Ji eLibrary NamdhariElibrary@gmail.com

ਦੱਸੀ। ਉਸ ਨੇ ਕਿਹਾ, 'ਮੈਂ ਹੀ ਇਹ ਸੇਵਾ ਕਰਨ ਲਈ ਤਿਆਰ ਹਾਂ ਪਰੰਤੂ ਮੇਰੇ ਖਾਣ ਪੀਣ ਤੇ ਰੋਕ ਨ ਲਾਈ ਜਾਵੇ।' ਇਹ ਸ਼ਰਤ ਮਨਾ ਕੇ ਉਹ ਸੇਵਾ ਕਰਨ ਲਗ ਪਿਆ ਪਰੰਤੂ ਤ੍ਰਿਲੋਚਨ ਜੀ ਦੇ ਘਰ ਵਾਲੀ ਰਹਿ ਨ ਸਕੀ। ਉਸ ਨੇ ਕਿਸੇ ਥਾਂ ਕਹਿ ਦਿਤਾ ਕਿ ਸਾਡਾ ਨੌਕਰ ਤਾਂ ਚੰਗਾ ਹੈ ਪਰ ਪੇਟੂ ਬਹੁਤ ਹੈ। ਇਹ ਸੁਣਕੇ ਉਹ ਸਾਧੂ ਰਮਤਾ ਹੋ ਗਿਆ, ਤ੍ਰਿਲੋਚਨ ਜੀ ਨੇ ਘਰ ਵਾਲੀ ਨੂੰ ਸਮਝਾਇਆ ਕਿ ਉਹ ਤਾਂ ਭਗਵਾਨ ਦਾ ਭੇਜਿਆ ਹੋਇਆ ਸੀ, ਤੂੰ ਇਹ ਬੇਅਦਬੀ ਕਰਕੇ ਭੁਲ ਕੀਤੀ ਹੈ। ਕਰਮ ਫਲ ਕਿਵੇਂ ਵੀ ਰੁਕਦਾ ਨਹੀਂ, ਇਸ ਦੀ ਸਪਸ਼ਟਤਾ ਤੇ ਪੁਸ਼ਟੀ ਲਈ ਉਨ੍ਹਾਂ ਕਈ ਪ੍ਰਮਾਣ ਦਿਤੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਭਗਤ ਜੀ ਭਾਰਤੀ ਮਿਥਿਹਾਸ ਤੇ ਇਤਿਹਾਸ ਤੋਂ ਵੀ ਭਲੀ ਪਰਕਾਰ ਜਾਣੂ ਸਨ। ਆਦਿ ਗ੍ਰੰਥ ਵਿਚ ਆਪ ਜੀ ਦੇ ੪ ਸ਼ਬਦ ਮਿਲਦੇ ਹਨ। ਇਨ੍ਹਾਂ ਵਿਚ ਬਾਹਰਲੇ ਕਰਮ ਕਾਂਡਾਂ ਤੇ ਖਾਸ ਕਰ ਝੂਠੇ ਤਿਆਗ ਦਾ ਖੰਡਨ ਕਰ ਕੇ ਪ੍ਰਭੂ ਦੀ ਪਛਾਣ ਉਤੇ ਜ਼ੋਰ ਦਿਤਾ ਗਿਆ ਹੈ।

ਵੰਨਗੀ—

**ਪੂਰ ਬਲੋ ਕ੍ਰਿਤ ਕਰਮ ਨ ਮਿਟੈ ਰੀ !**

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮ ਰੀ। ਰਹਾਉ।
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ
ਕੁਲ ਜਨ ਮਧੇ ਮਿਲ੍ਯੋ ਸਾਰੰਗ ਪਾਨ ਰੇ।
ਕਰਮ ਕਰਿ ਕਲੰਕੁ ਮਫੀਟਸਿ ਰੀ। ੧।
ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ
ਪੰਖੀ ਰਾਇ ਗਰੁੜ ਤਾਂਚੇ ਬਾਧਵਾ
ਕਰਮ ਕਰਿ ਅਰੁਣ ਪਿੰਗਲਾ ਰੀ
ਅਨਿਕ ਪਾਤਕ ਹਰਤਾ ਤ੍ਰਿਭਵਣ ਨਾਥੁ ਰੀ
ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ
ਕਰਮ ਕਰਿ ਕਪਾਲ ਮਫੀਟਸਿ ਰੀ। ੨।
ਅੰਮ੍ਰਿਤ ਸਸੀਅ ਧੇਨ ਲਛਮੀ ਕਲਪਤਰੁ



Sri Satguru Jagjit Singh Ji eLibrary NamdhariElibrary@gmail.com

ਸਿਖਰਿ ਸੁਨਾਗਰ ਨਦੀ ਚੇ ਨਾਥੰ
ਕਰਮ ਕਰਿ ਖਾਰੁ ਮਫੀਟਸਿ ਰੀ । ੩ ।

ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ
ਸਲਿ ਬਿਸਲਿ ਆਣਿ ਤੋਖੀਲੇ ਹਰੀ
ਕਰਮ ਕਰਿ ਕਛਉਟੀ ਮਫੀਟਸਿ ਰੀ

ਪੂਰਬਲੋ ਕ੍ਰਿਤ ਕਰਮ ਨ ਮਿਟੈ ਰੀ ਘਰ ਗੇਹਣਿ
ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ । ੪ । [ਧਨਾਸਰੀ

## ੧੨ ਸੁਆਮੀ ਰਾਮਾਨੰਦ (1366—1467 ਈ.)

ਸੁਆਮੀ ਰਾਮਾਨੰਦ ਉਤਰੀ ਭਾਰਤ ਵਿਚ ਭਗਤੀ ਲਹਿਰ ਦੇ ਮੋਢੀ ਪ੍ਰਚਾਰ-ਕਰਤਾ ਆਖੇ ਜਾਂਦੇ ਹਨ ਤੇ ਵੈਰਾਗੀ ਸੰਪ੍ਰਦਾ ਤਾਂ ਆਪ ਨੂੰ ਆਪਣਾ ਮੁੱਖ ਅਚਾਰਯ ਮੰਨਦੀ ਹੈ। ਰਾਮਾਨੁਜ (1017—1137) ਦੀ ਸ਼ਿਸ ਪਰੰਪਰਾ ਵਿਚੋਂ ਆਪ ਸੁਆਮੀ ਰਾਘੁਵਾਚਾਰਯ ਦੇ ਚੇਲੇ ਸਨ ਜੋ ਪਿਛੋਂ ਜਾ ਕੇ ਆਪਣੇ ਗੁਰੂ ਨਾਲੋਂ ਵੀ ਵਧ ਵਡਿਆਈ ਦੇ ਮਾਲਕ ਬਣੇ ਤੇ ਰਾਮ ਭਗਤੀ ਦੇ 'ਅਚਾਰਯ' ਕਹਿ ਕੇ ਸਤਿਕਾਰੇ ਗਏ ।

ਆਪ ਦਾ ਜਨਮ ਪ੍ਰਯਾਗ ਦੇ ਕਾਨਕੁਬਜ ਬ੍ਰਾਹਮਣ ਘਰਾਣੇ ਵਿਚ ਪਿਤਾ ਭੂਰਿ ਕਰਮਾ ਤੇ ਮਾਤਾ ਸੁਸ਼ੀਲਾ ਦੇ ਘਰ 1366 ਈ: ਵਿਚ ਹੋਇਆ। ਬਚਪਨ ਤੋਂ ਹੀ ਧਾਰਮਕ ਪਾਸੇ ਦੀ ਲਗਨ ਸੀ। ਇਕ ਸੰਨਿਆਸੀ ਸਾਧੂ ਤੋਂ ਸਿਖਿਆ ਪ੍ਰਾਪਤ ਕੀਤੀ। ਫਿਰ ਅਚਾਰਯ ਰਾਘਵਾਨੰਦ ਨਾਲ ਮੇਲ ਹੋ ਗਿਆ, ਉਨ੍ਹਾਂ ਯੋਗ ਪ੍ਰਣਾਲੀ ਵਿਚ ਪ੍ਰਬੀਨ ਕਰਕੇ ਅਮਲੀ ਤੌਰ ਤੇ ਯੋਗ ਸਾਧਨਾ ਦਾ ਮਾਰਗ ਸਮਝਾਇਆ। ਰਾਮਾਨੰਦ ਕਾਫੀ ਸਮਾਂ ਇਸੇ ਸਾਧਨਾ ਵਿਚ ਲਗੇ ਰਹੇ ਤੇ ਕੁਝ ਅਰਸਾ ਤੀਰਥ-ਯਾਤਰਾ ਕੀਤੀ। ਯਾਤਰਾ ਕਰਦੇ ਕਰਦੇ ਕਾਂਸ਼ੀ ਵਿਚ ਆ ਗਏ ਜਿਥੇ ਕਿ ਹੁਣ ਪੰਚ ਗੰਗਾ ਘਾਟ ਤੇ ਆਪ ਦਾ ਯਾਦਗਾਰੀ ਅਸਥਾਨ ਹੈ। ਜਦੋਂ ਆਪ ਵਾਪਸ ਰਾਘਵਾਨੰਦ ਜੀ ਪਾਸ ਗਏ ਤਾਂ ਆਪ ਦੇ ਵੈਸ਼ਣਵ ਵਿਚਾਰਾਂ ਵਿਚ ਕਾਫ਼ੀ ਤਬਦੀਲੀ ਹੋ ਚੁਕੀ ਸੀ। ਆਮ ਤੌਰ ਤੇ ਵੈਸ਼ਣਵ ਸਾਧੂ ਵਰਣ-ਆਸ਼੍ਰਮ



Sri Satguru Jagjit Singh Ji eLibrary NamdhariElibrary@gmail.com

ਮਰਯਾਦਾ ਵਿਚ ਯਕੀਨ ਕਰਦੇ ਤੇ ਹਰ ਪ੍ਰਾਣੀ ਨੂੰ ਪੂਜਾ ਭਗਤੀ ਦਾ ਅਧਿਕਾਰੀ ਨਹੀਂ ਸਮਝਦੇ ਪਰੰਤੂ ਰਾਮਾਨੰਦ ਜੀ ਨੇ ਅਨੁਭਵ ਕੀਤਾ ਕਿ ਇਹ ਪਾਬੰਦੀ ਗ਼ਲਤ ਹੈ। ਭਗਵਾਨ ਸਭ ਦਾ ਹੈ ਤੇ ਸਭ ਨੂੰ ਉਸ ਦੀ ਪੂਜਾ ਦਾ ਅਧਿਕਾਰ ਹੈ। ਇਨ੍ਹਾਂ ਵਿਚਾਰਾਂ ਨੂੰ ਲੈ ਕੇ ਉਨ੍ਹਾਂ ਮੁੜ ਕਾਂਸ਼ੀ ਵਿਚ ਪ੍ਰਚਾਰ ਸ਼ੁਰੂ ਕਰ ਦਿਤਾ ਤੇ ਅਨੇਕਾਂ ਸ਼ਰਧਾਲੂਆਂ ਨੂੰ ਭਗਤੀਭਾਵ ਵਲ ਲਾਇਆ। ਇਸ ਭਗਤ ਸ਼ਰੇਣੀ ਵਿਚ ਆਪਦੇ ਚੇਲੇ ਕਬੀਰ ਸਾਹਿਬ ਸਭ ਤੋਂ ਵਧ ਪ੍ਰਸਿੱਧ ਹੋਏ। ਰਵਿਦਾਸ, ਸੈਣ, ਧੰਨਾ ਤੇ ਪੀਪਾ ਭਗਤ ਨੂੰ ਵੀ ਆਪ ਦੇ ਹੀ ਚੇਲੇ ਦਸਿਆ ਜਾਂਦਾ ਹੈ ਭਾਵੇਂ ਇਨ੍ਹਾਂ ਸਭ ਦਾ ਸਮਕਾਲੀ ਹੋਣਾ ਸਿਧ ਨਹੀਂ ਹੁੰਦਾ। ਨਾਭਾ ਦਾਸ ਨੇ ਭਗਤਮਾਲ ਵਿਚ 12 ਚੇਲੇ ਗਿਣੇ ਹਨ ਤੇ ਕਈਆਂ ਇਹ ਗਿਣਤੀ ਪੰਜ ਸੌ ਤਕ ਦੱਸੀ ਹੈ। * ਇਸ ਤੋਂ ਇਤਨਾ ਅਨੁਮਾਨ ਜ਼ਰੂਰ ਲਗਦਾ ਹੈ ਕਿ ਆਪ ਦੇ ਅਨੇਕਾਂ ਸ਼ਰਧਾਲੂ ਸਨ।

ਸ੍ਰੀ ਰਾਮਾਨੰਦ ਜੀ ਵਿਦਵਾਨ ਪੰਡਿਤ ਸਨ। ਆਪ ਦੀਆਂ ਰਚੀਆਂ ਕਈ ਸੰਸਕ੍ਰਿਤ ਪੁਸਤਕਾਂ ਮਿਲਦੀਆਂ ਹਨ-ਜਿਵੇਂ ਕਿ ਸ੍ਰੀ ਵੈਸ਼ਣਵ ਮਤਾਂਬੁਜ ਭਾਸਕਰ, ਸ੍ਰੀ ਰਾਮਾ ਰਚਨ ਪੱਧਤੀ ਆਦਿ। ਇਸ ਤੋਂ ਇਲਾਵਾ ਆਪਦੀ ਬਾਣੀ ਹੋਰ ਵੀ ਮਿਲਦੀ ਹੈ ਆਦਿ ਗ੍ਰੰਥ ਵਿਚ ਆਪ ਦਾ ਇਕੋ ਇਕ ਸ਼ਬਦ ਬਸੰਤ ਰਾਗ ਵਿਚ ਦਰਜ ਹੈ।

**ਵੰਨਗੀ**

## ਕਤ ਜਾਈਐ ਰੇ ਘਰਿ ਲਾਗੋ ਰੰਗੁ

ਕਤ ਜਾਈਐ ਰੇ ਘਰਿ ਲਾਗੋ ਰੰਗੁ
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ। ੧। ਰਹਾਉ।

ਏਕ ਦਿਵਸ ਮਨ ਭਈ ਉਮੰਗ
ਘਸਿ ਚੰਦਨ ਚੋਆ ਬਹੁ ਸੁਗੰਧ
ਪੂਜਨ ਚਾਲੀ ਬ੍ਰਹਮ ਠਾਇ
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ। ੧।

* ਭਗਤੀ ਕਾ ਵਿਕਾਸ (ਡਾ: ਮੁਨਸ਼ੀ ਰਾਮ ਸ਼ਰਮਾ) ਪੰਨਾ 382



Sri Satguru Jagjit Singh Ji eLibrary NamdhariElibrary@gmail.com

ਜਹਾਂ ਜਾਈਐ ਤਹ ਜਲ ਪਖਾਨ
ਤੂ ਪੂਰਿ ਰਹਿਓ ਹੈ ਸਭ ਸਮਾਨ ।
ਬੇਦ ਪੁਰਾਨ ਸਭ ਦੇਖੇ ਜੋਇ
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ । ੨ ।

ਸਤਿਗੁਰ ਮੈ ਬਲਿਹਾਰੀ ਤੋਰ
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ
ਰਾਮਾਨੰਦ ਸੁਆਮੀ ਰਮਤ ਬ੍ਰਹਮ
ਗੁਰ ਕਾ ਸਬਦੁ ਕਾਟੈ ਕੋਟਿ ਕਰਮ । ੩ । ੧ ।

[ ਬਸੰਤ

## ੧੨ ਭਗਤ ਕਬੀਰ (1398—1495 ਈ:)

ਭਗਤ ਕਬੀਰ ਭਗਤੀ ਲਹਿਰ ਦੇ ਸਭ ਤੋਂ ਵਧ ਪ੍ਰਸਿੱਧ ਕ੍ਰਾਂਤੀਕਾਰੀ ਭਗਤ ਹੋਏ ਜਿਨ੍ਹਾਂ ਧਾਰਮਕ ਤੇ ਸਮਾਜਕ ਭਰਮਾਂ ਵਹਿਮਾਂ ਨੂੰ ਰੱਦ ਕੇ ਰੱਬੀ ਏਕਤਾ ਤੇ ਮਨੁਖੀ ਸਾਂਝ ਦਾ ਸਬਕ ਪੜ੍ਹਾਇਆ। ਜੈਸਾ ਕਿ ਪ੍ਰਸਿਧ ਹੈ, ਆਪ ਦਾ ਜਨਮ ਜੁਲਾਹਿਆਂ ਦੇ ਘਰ ਬਨਾਰਸ ਵਿਚ ਹੋਇਆ ਤੇ ਸੁਆਮੀ ਰਾਮਾਨੰਦ ਤੋਂ ਦੀਖਿਆ ਪ੍ਰਾਪਤ ਕੀਤੀ। ਕਹਾਣੀ ਇਉਂ ਦੱਸੀ ਜਾਂਦੀ ਹੈ ਕਬੀਰ ਨੂੰ ਖਿਆਲ ਸੀ ਕਿ ਛੋਟੀ ਜਾਤੀ ਵਿਚ ਜਨਮ ਹੋਣ ਕਰਕੇ ਸ਼ਾਇਦ ਮੈਂ ਸੁਆਮੀ ਰਾਮਾਨੰਦ ਜੀ ਤੋਂ ਗੁਰਮੰਤ੍ਰ ਲੈਣ ਦਾ ਅਧਿਕਾਰੀ ਨਹੀਂ, ਇਸ ਕਰਕੇ ਉਹ ਤੜਕਸਾਰ ਰਾਹ ਵਿਚ ਲੰਮੇ ਪੈ ਗਏ ਜਿਥੋਂ ਕਿ ਰਾਮਾਨੰਦ ਜੀ ਗੰਗਾ ਇਸ਼ਨਾਨ ਕਰਨ ਲਈ ਰੋਜ਼ਾਨਾ ਲੰਘਦੇ ਸਨ। ਜਦ ਸੁਆਮੀ ਜੀ ਦੇ ਪੈਰਾਂ ਨੂੰ ਕਬੀਰ ਦਾ ਜਿਸਮ ਛੋਹਿਆ ਤਾਂ ਉਨ੍ਹਾਂ 'ਰਾਮ ਰਾਮ' ਕਹਿ ਕੇ ਉਠਾਲ ਲਿਆ ਤੇ ਆਪਣਾ ਸੇਵਕ ਬਣਾ ਲਿਆ। ਇਸ ਤੋਂ ਪਿਛੋਂ ਕਬੀਰ ਨੇ ਇਤਨੀ ਭਗਤੀ ਕੀਤੀ ਕਿ ਉਹ ਪਰਮੇਸਰ ਨਾਲ ਮਿਲ ਕੇ ਅਭੇਦ ਹੋ ਗਿਆ।

ਰਾਮ ਕਬੀਰਾ ਏਕ ਭਏ ਹੈ ਕੋਈ ਨ ਸਕਹਿ ਪਛਾਨੀ।

ਕਬੀਰ ਸਾਹਿਬ ਵਿਹਲੇ ਬੈਠਣ ਵਾਲੇ ਨਹੀਂ ਸਨ ਤੇ ਨਾਹੀ ਕਿਤੇ ਗੁਫਾ



Sri Satguru Jagjit Singh Ji eLibrary NamdhariElibrary@gmail.com

ਵਿਚ ਰਹਿਕੇ ਸਮਾਧੀ-ਅਨੰਦ ਲੈਣਾ ਉਨ੍ਹਾਂ ਦਾ ਪ੍ਰਯੋਜਨ ਸੀ। ਉਹ ਤਾਂ ਪ੍ਰਾਪਤ ਗਿਆਨ ਦੀ ਰੋਸ਼ਨੀ ਵਿਚ ਲੋਕਾਂ ਨੂੰ ਨਵਾਂ ਰਾਹ ਦਿਖਾਉਣਾ ਚਾਹੁੰਦੇ ਸਨ। ਇਸ ਸਮੇਂ ਕਰਮਕਾਂਡੀ ਮਜ਼ਬ, ਹਿੰਦੂ ਮੁਸਲਮ-ਵਿਰੋਧ ਤੇ ਪਰੋਹਤ ਜਮਾਤ ਦੀਆਂ ਆਪਹੁਦਰੀਆਂ ਨੇ ਭਾਰਤੀ ਸਮਾਜ ਵਿਚ ਬੜੇ ਸੰਕਟ ਪੈਦਾ ਕੀਤੇ ਹੋਏ ਸਨ, ਕਬੀਰ ਨੇ ਬਿਨਾਂ ਕਿਸੇ ਡਰ ਭੈ ਦੇ ਸਭ ਨਾਲ ਟੱਕਰ ਲਈ। ਪੰਡਤਾਂ ਨੂੰ ਵੀ ਝੰਜੋੜਿਆ ਤੇ ਕਾਜ਼ੀ ਮੁਲਾਂ ਨੂੰ ਵੀ ਖਰੀਆਂ ਖਰੀਆਂ ਸੁਣਾਈਆਂ ਅਤੇ ਜੋਗੀਆਂ ਸਾਧੂਆਂ ਦੇ ਭੇਖਾਂ ਦੀ ਵੀ ਅਸਲੀਅਤ ਉਘਾੜੀ। ਮੁਸਲਮ ਮੌਲਾਣੇ ਤਾਂ ਬਹੁਤ ਔਖੇ ਹੋਏ ਉਨ੍ਹਾਂ ਬਾਦਸ਼ਾਹ ਸਕੰਦਰ ਲੋਧੀ ਪਾਸ ਜਾ ਸ਼ਿਕਾਇਤ ਕੀਤੀ ਕਿ ਇਹ ਸ਼ਰੀਅਤ ਦੇ ਖਿਲਾਫ ਕਹਿਕੇ ਲੋਕਾਂ ਨੂੰ ਕੁਰਾਹੇ ਪਾਉਂਦਾ ਹੈ। ਆਪ ਨੂੰ ਗ੍ਰਿਫਤਾਰ ਕਰਕੇ ਲਿਆਂਦਾ ਗਿਆ, ਗੰਗਾ ਨਦੀ ਵਿਚ ਡੋਬਣ ਦਾ ਜਤਨ ਕੀਤਾ ਗਿਆ ਤੇ ਫਿਰ ਆਪ ਨੂੰ ਮਦਮਸਤ ਹਾਥੀ ਦੇ ਸਾਹਮਣੇ ਸੁਟਿਆ ਗਿਆ ਤਾਂ ਕਿ ਉਹ ਕਬੀਰ ਨੂੰ ਮਧੋਲ ਸੁਟੇ ਪਰੰਤੂ ਇਨ੍ਹਾਂ ਸਾਰੀਆਂ ਔਕੜਾਂ ਸਮੇਂ ਉਹ ਅਡੋਲ ਰਹੇ ਤੇ ਇਸੇ ਅਡੋਲਤਾ ਤੇ ਦ੍ਰਿੜ੍ਹਤਾ ਨੇ ਆਪ ਨੂੰ ਭਗਤੀ ਲਹਿਰ ਦਾ ਨੇਤਾ ਬਣਾ ਦਿਤਾ। ਆਪ ਨੇ ਆਪਣਾ ਜੀਵਨ ਉਦੇਸ਼ ਪਰਗਟ ਕਰਦਿਆਂ ਸਾਫ ਕਿਹਾ ਹੈ ਕਿ ਮੈਂ ਸੰਤਾਂ ਦਾ ਪੁਜਾਰੀ ਤੇ ਦੁਸ਼ਟਾਂ ਦਾ ਪ੍ਰਹਾਰੀ ਹਾਂ ਤੇ ਰਾਤ ਦਿਨ ਪ੍ਰਭੂ ਦੀ ਯਾਦ ਵਿਚ ਸਮਾਂ ਬਿਤਾਉਣਾ ਮੇਰਾ ਕਰਮ ਹੈ :—

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ
ਦਿਵਸ ਰੈਨ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ। (ਰਾਮਕਲੀ)

ਕਬੀਰਪੰਥ ਨਾਂ ਤੇ ਕਬੀਰ ਜੀ ਨੂੰ ਮੰਨਣ ਵਾਲੀ ਇਕ ਭਾਰੀ ਸੰਪ੍ਰਦਾ ਹੈ, ਜਿਸ ਦੀ ਗੱਦੀ ਕਾਂਸ਼ੀ ਵਿਚ ਹੈ ਤੇ ਇਨ੍ਹਾਂ ਦਾ ਗ੍ਰੰਥ 'ਕਬੀਰ ਬੀਜਕ' ਪ੍ਰਸਿਧ ਹੈ।

ਭਗਤੀ ਲਹਿਰ ਦੇ ਬਾਕੀ ਭਗਤਾਂ ਨਾਲੋਂ ਕਬੀਰ ਦੀ ਬਾਣੀ ਸਭ ਤੋਂ ਵਧ ਹੈ। ਕਾਫੀ ਉਨ੍ਹਾਂ ਦੇ ਨਾਂ ਤੇ ਪਿਛੋਂ ਨਕਲੀ ਵੀ ਰਚੀ ਗਈ ਹੈ ਪਰ ਉਹ ਗੁਰੂ ਗ੍ਰੰਥ ਵਿਚ ਸ਼ਾਮਲ ਨਹੀਂ। ਆਦਿ ਗ੍ਰੰਥ ਦੇ 17 ਰਾਗਾਂ ਵਿਚ ਆਏ 541 ਸ਼ਬਦ ਸਲੋਕ ਸਭ ਤੋਂ ਵਧ ਪ੍ਰਮਾਣੀਕ ਮੰਨੇ ਜਾਂਦੇ ਹਨ ਕਿਉਂਕਿ ਇਸ ਤੋਂ ਪਹਿਲਾਂ ਦੀ ਹੋਰ ਕੋਈ



Sri Satguru Jagjit Singh Ji eLibrary NamdhariElibrary@gmail.com

ਭਰੋਸੇ ਯੋਗ ਹੱਥ-ਲਿਖਤ ਅਜੇ ਤਕ ਪ੍ਰਾਪਤ ਨਹੀਂ ਹੋ ਸਕੀ।

ਕਬੀਰ ਦੇ ਭਜਨ ਆਮ ਗਾਏ ਜਾਂਦੇ ਹਨ ਤੇ ਉਨ੍ਹਾਂ ਦਾ ਉਤਰੀ ਭਾਰਤ ਵਿਚ ਕਾਫੀ ਪ੍ਰਚਾਰ ਹੈ। ਬਾਕੀ ਬਾਣੀ ਵਿਚ ਵੀ ਤਾਰਕਿਕ ਰੰਗ ਪ੍ਰਧਾਨ ਹੈ ਤੇ ਕਿਤੇ ਕਿਤੇ ਰਹੱਸਵਾਦੀ ਅਨੁਭਵ ਵੀ ਸੋਹਣੀ ਤਰ੍ਹਾਂ ਪੇਸ਼ ਕੀਤਾ ਗਿਆ ਹੈ। ਨਿਰਭੈਤਾ, ਸਪਸ਼-ਟਤਾ ਤੇ ਏਕਤਾ (ਤੌਹੀਦ) ਕਬੀਰ ਦੇ ਵਿਸ਼ੇਸ਼ ਲੱਛਣ ਹਨ।

### ਰਾਜੁ ਲੀਓ ਅਬਿਨਾਸੀ

ਕਿਉ ਲੀਜੈ ਗਢੁ ਬੰਕਾ ਭਾਈ
ਦੋਵਰ ਕੋਟ ਅਰੁ ਤੇਵਰ ਖਾਈ। ੧। ਰਹਾਉ।
ਪਾਂਚ ਪਚੀਸ ਮੋਹ ਮਦ ਮਤਸਰ, ਆਡੀ ਪਰਬਲ ਮਾਇਆ
ਜਨ ਗਰੀਬ ਕੋ ਜੋਰੁ ਨ ਪਹੁਚੈ, ਕਹਾਂ ਕਰਉ ਰਘੁਰਾਇਆ। ੧।
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ, ਪਾਪੁ ਪੁੰਨੁ ਦਰਵਾਜਾ
ਕ੍ਰੋਧੁ ਪ੍ਰਧਾਨੁ ਮਹਾਂ ਬਡ ਦੁੰਦਰੁ ਤਹ ਮਨੁ ਮਾਵਾਸੀ ਰਾਜਾ। ੨।
ਸ੍ਵਾਦ ਸਨਾਹ ਟੋਪੁ ਮਮਤਾ ਕੋ, ਕੁਬੁਧਿ ਕਮਾਨ ਚਢਾਈ
ਤਿਸਨਾ ਤੀਰ ਰਹੇ ਘਟ ਭੀਤਰਿ, ਇਉ ਗਢ ਲੀਓ ਨ ਜਾਈ। ੩।
ਪ੍ਰੇਮ ਪਲੀਤਾ ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ
ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਝਾਇਆ। ੪।
ਸਤੁ ਸੰਤੋਖੁ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜ਼ਾ
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ, ਪਕਰਿਓ ਗਢ ਕੋ ਰਾਜਾ। ੫।
ਭਗਵਤ ਭੀਰਿ ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ
ਦਾਸੁ ਕਮੀਰੁ ਚੜਿਓ ਗੜ੍ਹ ਊਪਰਿ, ਰਾਜੁ ਲੀਓ ਅਬਿਨਾਸੀ। ੬।
[ਭੈਰਉ

### ੧੩ ਭਗਤ ਬੇਣੀ

ਭਗਤ ਬੇਣੀ ਦੇ ਸਮੇਂ ਤੇ ਅਸਥਾਨ ਬਾਰੇ ਨਿਸਚਿਤ ਤੌਰ ਤੇ ਕੁਝ ਵੀ ਆਖਣਾ ਕਠਿਨ ਹੈ। ਆਮ ਖਿਆਲ ਹੈ ਕਿ ਇਹ ਪੰਧਰਵੀਂ ਸਦੀ ਵਿਚ ਹੋਏ। ਘਰੋਗੀ ਨਿਰਬਾਹ ਲਈ ਲੋੜੀਂਦੇ ਸਾਧਨ ਪ੍ਰਾਪਤ ਨ ਹੋਣ ਦੇ ਬਾਵਜੂਦ ਆਪ



Sri Satguru Jagjit Singh Ji eLibrary NamdhariElibrary@gmail.com

ਇਕ ਪਰਮੇਸ਼ਰ ਤੇ ਟੇਕ ਰਖਦੇ ਤੇ ਸੰਤੋਖ ਨਾਲ ਦਿਨ ਲੰਘਾਂਉਂਦੇ ਸਨ। ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਆਪ ਹਮੇਸ਼ਾ ਏਕਾਂਤ-ਵਾਸ ਲੈ ਕੇ ਅਧਿਆਤਮਕ ਕਰਮ ਵਿਚ ਲਿਵਲੀਨ ਰਹਿੰਦੇ ਤੇ ਜਦੋਂ ਕੋਈ ਘਰ ਪੁਛਦਾ ਤਾਂ ਆਖਦੇ ਕਿ ਮੈਂ ਰਾਜ ਦਰਬਾਰ ਵਿਚ ਨੌਕਰੀ ਕਰਕੇ ਆਇਆ ਹਾਂ। ਕਹਿੰਦੇ ਹਨ ਕਿ ਬੇਣੀ ਜੀ ਦੀ ਇਹ ਸ਼ਰਧਾ ਤੇ ਤਪਸਾਧਨਾ ਦੇਖਕੇ ਭਗਵਾਨ, ਰਾਜੇ ਨੂੰ ਪ੍ਰੇਰਨਾ ਦਿੰਦੇ ਤੇ ਉਹ ਘਰ ਲਈ ਲੋੜੀਂਦੀਆਂ ਚੀਜ਼ਾਂ ਵਸਤਾਂ ਤੇ ਹੋਰ ਪਦਾਰਥ ਦੇ ਜਾਂਦਾ ਅਤੇ ਘਰ ਵਾਲੇ ਸੰਤੁਸ਼ਟ ਰਹਿੰਦੇ। ਇਸ ਤਰ੍ਹਾਂ ਉਨ੍ਹਾਂ ਦਾ ਗੁਜ਼ਾਰਾ ਚਲਦਾ ਗਿਆ।

ਬੇਣੀ ਜੀ ਚੰਗੇ ਪੜ੍ਹੇ ਲਿਖੇ ਵਿਦਵਾਨ ਸਨ ਤੇ ਸਮਕਾਲੀ ਮਤ ਮਤਾਂਤਰਾਂ ਦੀ ਚੰਗੀ ਜਾਣਕਾਰੀ ਰਖਦੇ ਸਨ, ਇਸੇ ਕਰਕੇ ਉਨ੍ਹਾਂ ਆਪਣੇ ਸਮੇਂ ਦੇ ਕਰਮਕਾਂਡੀ ਬ੍ਰਾਹਮਣੀ ਮਤ ਤੇ ਜੋਗ ਮਤ ਦੀ ਚੰਗੀ ਆਲੋਚਨਾ ਕੀਤੀ ਹੈ।

ਆਦਿ ਗੁਰੂ ਗ੍ਰੰਥ ਵਿਚ ਆਪ ਦੇ ਤਿੰਨ ਸ਼ਬਦ ਸ੍ਰੀ ਰਾਗ, ਰਾਮਕਲੀ ਤੇ ਪ੍ਰਭਾਤੀ ਅੰਦਰ ਮਿਲਦੇ ਹਨ। ਸ਼ਾਇਦ ਇਹ ਤਿੰਨੇ ਸ਼ਬਦ ਗੁਰੂ ਨਾਨਕ ਜੀ ਨੇ ਅਪਣੀ ਪੂਰਬ ਦੀ ਉਦਾਸੀ ਸਮੇਂ ਸੰਚਿਤ ਕੀਤੇ ਸਨ। ਇਸ ਦਾ ਪ੍ਰਮਾਣ ਇਹ ਹੈ ਕਿ ਉਨ੍ਹਾਂ ਹੀ ਰਾਗਾਂ ਵਿਚ ਤੇ ਉਸੇ ਛੰਦ-ਤੋਲ ਵਿਚ ਗੁਰੂ ਨਾਨਕ ਸਾਹਿਬ ਨੇ ਵੀ ਕੁਝ ਪਦੇ ਲਿਖੇ ਹਨ ਜਿਨ੍ਹਾਂ ਦਾ ਤੁਲਨਾਤਮਕ ਅਧਿਐਨ ਬੜਾ ਰੋਚਕ ਹੈ। ਇਕ ਸ਼ਬਦ ਦੀ ਸੰਸਕ੍ਰਿਤਮਈ ਭਾਸ਼ਾ ਇਨ੍ਹਾਂ ਦੀ ਰਚਨਾ ਨੂੰ ਪ੍ਰਾਚੀਨ ਸਿਧ ਕਰਦੀ ਹੈ। 'ਪੜਿ ਪੁਸਤਕ ਸੰਧਿਆ ਬਾਦੰ' ਸਲੋਕ ਇਸੇ ਬਹਰ ਤੇ ਵਿਸ਼ੇ ਤੇ ਹੈ। ਪੰਚਮ ਗੁਰੂ ਨੇ ਇਹ ਦੋਵੇਂ—ਪ੍ਰਭਾਤੀ ਰਾਗ ਦੇ ਅੰਤ ਤੇ ਲਾਗੇ ਲਾਗੇ ਰੱਖੇ ਸਨ ਪਰ ਪਿਛੋਂ ਜੈਜਾਵੰਤੀ ਰਾਗ ਸ਼ਾਮਲ ਹੋਣ ਕਾਰਣ ਇਹ ਪ੍ਰਭਾਤੀ ਦੇ ਅੰਤ ਰਹਿ ਗਿਆ ਅਤੇ ਗੁਰੂ ਨਾਨਕ ਵਾਲਾ ਸੰਸਕ੍ਰਿਤਮਈ ਸਲੋਕ ਅੱਗੇ ਚਲਾ ਗਿਆ। ਸੋਲ੍ਹਵੀਂ ਸਦੀ ਦੇ ਕੱਲਜ ਭੱਟ ਦਾ ਇਹ ਕਥਨ ਆਪ ਦੀ ਸ਼ਖਸੀਅਤ ਨੂੰ ਪੂਰੀ ਤਰ੍ਹਾਂ ਉਜਾਗਰ ਕਰਦਾ ਹੈ :—

ਭਗਤ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ।

ਉਪਰੋਕਤ ਸੰਸਕ੍ਰਿਤਮਈ ਪਦੇ ਦੀ ਵੰਨਗੀ ਇਸ ਪਰਕਾਰ ਹੈ :—



Sri Satguru Jagjit Singh Ji eLibrary NamdhariElibrary@gmail.com

## ਸਭ ਫਕਟ ਧਰਮ ਅਬੀਨਿਆ

ਤਨਿ ਚੰਦਨੁ ਮਸਤਕਿ ਪਾਤੀ । ਰਿਦ ਅੰਤਰਿ ਕਰਤਲ ਕਾਤੀ
ਠਗ ਦਿਸਟਿ ਬਗਾ ਲਿਵ ਲਾਗਾ । ਦੇਖਿ ਬੈਸਨੋ ਪ੍ਰਾਨ ਮੁਖ ਭਾਗਾ । ੧ ।
ਕਲਿ ਭਗਵਤ ਬੰਦ ਚਿਰਾਮੰ । ਕ੍ਰੂਰ ਦਿਸਟਿ ਰਤਾ ਨਿਸਿਬਾਦੰ । ੧ । ਰਹਾਉ
ਨਿਤ ਪ੍ਰਤਿ ਇਸਨਾਨ ਸਰੀਰੰ। ਦੁਇ ਧੋਤੀ ਕਰਮ ਮੁਖਿ ਖੀਰੰ ।
ਰਿਦੈ ਛੁਰੀ ਸੰਧਿਆਨੀ। ਪਰਦਰਬੁ ਹਿਰਨ ਕੀ ਬਾਨੀ । ੨ ।
ਸਿਲ ਪੂਜਸਿ ਚਕ੍ਰ ਗਣੇਸੰ । ਨਿਸਿ ਜਾਗਸਿ ਭਗਤਿ ਪ੍ਰਵੇਸੰ
ਪਗ ਨਾਚਸਿ ਚਿਤੁ ਅਕਰਮੰ । ਏ ਲੰਪਟ ਨਾਚ ਅਧਰਮੰ । ੩ ।
ਮ੍ਰਿਗ ਆਸਣੁ ਤੁਲਸੀ ਮਾਲਾ । ਕਰ ਊਜਲ ਤਿਲਕੁ ਕਪਾਲਾ
ਰਿਦੈ ਕੂੜ ਕੰਠਿ ਰੁਦ੍ਰਾਖੰ । ਰੇ ਲੰਪਟ ਕ੍ਰਿਸਨੁ ਅਭਾਖੰ । ੪ ।
ਜਿਨਿ ਆਤਮ ਤਤੁ ਨ ਚੀਨਿਆ । ਸਭ ਫੋਕਟ ਧਰਮ ਅਬੀਨਿਆ
ਕਹੁ ਬੇਣੀ ਗੁਰਮੁਖਿ ਧਿਆਵੈ । ਬਿਨੁ ਸਤਿਗੁਰ ਬਾਟ ਨ ਪਾਵੈ । ੫ । [ਪ੍ਰਭਾਤੀ

## ੧੫ ਭਗਤ ਸੈਣ

ਸੈਣ ਭਗਤ ਸਬੰਧੀ ਦੋ ਰਵਾਇਤਾਂ ਹਨ । ਪਹਿਲੀ ਇਹ ਕਿ ਇਹ ਬਿਦਰ ਦੇ ਰਾਜਾ ਦੇ ਨੌਕਰ ਸਨ, ਤੇ ਸੰਤ ਗਿਆਨੇਸ੍ਵਰ ਦੇ ਸ਼ਰਧਾਲੂ ਸੇਵਕ ਸਨ । ਦੂਸਰੀ ਰਵਾਇਤ ਵਧੇਰੇ ਪ੍ਰਚਲਤ ਇਹ ਹੈ ਕਿ ਸੈਣ ਭਗਤ ਬਾਂਧਵਗੜ੍ਹ ਦੇ ਰਾਜਾ, ਰਾਜਾ ਰਾਮ ਦੀ ਸੇਵਾ ਵਿਚ ਰਿਹਾ ਕਰਦੇ ਸਨ ਅਤੇ ਜਾਤ ਦੇ ਨਾਈ ਸਨ ।* ਇਨ੍ਹਾਂ ਦਾ ਕੰਮ ਰਾਜੇ ਦੀ ਮੁੱਠੀ-ਚਾਪੀ ਕਰਨਾ ਸੀ । ਭਾਈ ਗੁਰਦਾਸ ਜੀ ਦੇ ਸੰਕੇਤ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਆਪ ਗੋਸਾਈਂ ਰਾਮਾਨੰਦ ਦੇ ਚੇਲੇ ਸਨ ।

ਸੁਣਿ ਪ੍ਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ ।
ਪ੍ਰੇਮ ਭਗਤਿ ਰਾਤੀਂ ਕਰੇ, ਭਲਕੇ ਰਾਜ ਦੁਆਰੇ ਜਾਈ ।

ਆਪ ਦੇ 'ਰਾਮ ਭਗਤਿ ਰਾਮਾਨੰਦ ਜਾਨੈ' ਕਥਨ ਤੋਂ ਵੀ ਇਸੇ ਗੱਲ ਦੀ ਪੁਸ਼ਟੀ ਹੁੰਦੀ ਹੈ ।

ਇਕ ਗੱਲ ਨਿਸਚਿਤ ਹੈ ਕਿ ਇਹ, ਭਗਤ ਰਵਿਦਾਸ ਜੀ ਤੋਂ ਕਾਫੀ ਅਰਸਾ

---

* ਸੰਤ ਕਾਵਿ (ਪਰਸੁਰਾਮ ਚਤੁਰਵੇਦੀ) ਪੰਨਾ 139



Sri Satguru Jagjit Singh Ji eLibrary NamdhariElibrary@gmail.com

ਪਹਿਲਾਂ ਹੋਏ ਕਿਉਂਕਿ ਰਵਿਦਾਸ ਜੀ ਨੇ ਇਨ੍ਹਾਂ ਦਾ ਨਾਮ ਪ੍ਰਸਿੱਧ ਭਗਤਾਂ ਵਿਚ ਗਿਣਿਆ ਹੈ —

ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਸੈਨ ਤਰੈ
ਕਹਿ ਰਵਿਦਾਸ ਸੁਨਹੁ ਭਾਈ ਸੰਤਹੁ, ਹਰਿ ਜੀਉ ਤੇ ਸਭੈ ਸਰੈ।

(ਮਾਰੂ)

ਗੁਰੂ ਅਰਜਨ ਸਾਹਿਬ ਨੇ ਲਿਖਿਆ ਹੈ —

ਜੈ ਦੇਵ ਤਿਆਗਿਓ ਅਹੰਮੇਵ । ਨਾਈ ਉਧਰਿਓ ਸੈਨ ਸੇਵ ।

(ਬਸੰਤ)

ਸੋ ਸੈਣ ਜੀ ਭਗਤੀ ਵਿਚ ਇਤਨੇ ਲਿਵਲੀਨ ਹੋਏ ਕਿ ਉਹ ਸਦਾ ਸਾਧੂਆਂ ਦੀ ਸੰਗਤ ਵਿਚ ਲਗੇ ਰਹਿੰਦੇ। ਇਕ ਵਾਰ ਕਾਫੀ ਸਾਧੂ ਆ ਗਏ ਤੇ ਸਾਰੀ ਰਾਤ ਪ੍ਰਭੂ ਕੀਰਤਨ ਹੁੰਦਾ ਰਿਹਾ ਜਿਸ ਕਰਕੇ ਉਹ ਰਾਜੇ ਦੀ ਸੇਵਾ ਲਈ ਵੀ ਹਾਜ਼ਰ ਨਾ ਹੋ ਸਕੇ ਜੋ ਕਿ ਉਨ੍ਹਾਂ ਦਾ ਰੋਜ਼ਾਨਾ ਕੰਮ ਸੀ। ਜਦੋਂ ਦੂਜੇ ਦਿਨ ਉਹ ਰਾਜੇ ਪਾਸ ਗਏ ਤਾਂ ਜਾ ਕੇ ਸਭ ਤੋਂ ਪਹਿਲਾਂ ਮਾਫੀ ਮੰਗੀ ਕਿ ਮੈਂ ਕੱਲ ਹਾਜ਼ਰ ਨਹੀਂ ਹੋ ਸਕਿਆ ਪਰੰਤੂ ਰਾਜੇ ਨੇ ਕਿਹਾ ਕਿ ਤੁਸੀਂ ਤਾਂ ਰਾਤ ਮੇਰੀ ਮੁਠੀ-ਚਾਪੀ ਕਰਦੇ ਰਹੇ ਹੋ, ਮੈਂ ਕਿਵੇਂ ਮੰਨਾਂ ਕਿ ਤੁਸੀਂ ਨਹੀਂ ਆਏ। ਇਹ ਗੱਲ ਸੁਣ ਕੇ ਸੈਣ ਨੂੰ ਹੈਰਾਨੀ ਹੋਈ ਤੇ ਰਾਜੇ ਨੇ ਇਹ ਅਨੁਭਵ ਕੀਤਾ ਕਿ ਸੈਣ ਭਗਤ ਦੀ ਭਗਤੀ ਇਤਨੀ ਉਚੀ ਹੈ ਕਿ ਉਸ ਦੀ ਪੈਜ ਰੱਖਣ ਲਈ ਭਗਵਾਨ ਨੇ ਆਪ ਪਰਬੰਧ ਕੀਤਾ ਹੈ। ਇਜੇਹੀ ਗੱਲ ਵੇਖ ਕੇ ਰਾਜੇ ਦਾ ਸਾਰਾ ਪਰਿਵਾਰ ਸੈਣ ਜੀ ਦਾ ਸ਼ਰਧਾਲੂ ਹੋ ਗਿਆ। ਦਸਿਆ ਜਾਂਦਾ ਹੈ ਕਿ ਹੁਣ ਤਕ ਉਕਤ ਰਾਜੇ ਦਾ ਘਰਾਣਾ ਸੈਣ ਬਸੀਆਂ ਲਈ ਵਿਸੇਸ਼ ਸ਼ਰਧਾ ਤੇ ਪਿਆਰ ਰਖਦਾ ਹੈ। ਸੈਣ ਭਗਤ ਦੀਆਂ ਕੁਝ ਫੁਟਕਲ ਰਚਨਾਵਾਂ ਮਹਾਂਰਾਸ਼ਟਰ ਵਿਚ ਪੜ੍ਹੀਆਂ ਸੁਣੀਆਂ ਜਾਂਦੀਆਂ ਹਨ, ਹੋ ਸਕਦਾ ਹੈ ਕਿ ਇਨ੍ਹਾਂ ਉਧਰ ਵੀ ਫੇਰੀ ਪਾਈ ਹੋਵੇ।

ਆਦਿ ਗ੍ਰੰਥ ਦੇ ਧਨਾਸਰੀ ਰਾਗ ਵਿਚ ਆਪ ਦਾ ਇਕੋ ਇਕ ਸ਼ਬਦ ਹੈ, ਜਿਸ ਵਿਚ ਪ੍ਰਭੂ ਦੀ ਆਰਤੀ ਉਤਾਰੀ ਗਈ ਹੈ। ਵੰਨਗੀ—



Sri Satguru Jagjit Singh Ji eLibrary NamdhariElibrary@gmail.com

## ਵਾਰਨੇ ਜਾਉ ਕਮਲਾਪਤੀ

ਧੂਪ ਦੀਪ ਘ੍ਰਿਤ ਸਾਜਿ ਆਰਤੀ
ਵਾਰਨੇ ਜਾਉ ਕਮਲਾ ਪਤੀ

ਮੰਗਲਾ ਹਰਿ ਮੰਗਲਾ
ਨਿਤ ਮੰਗਲੁ ਰਾਜਾ ਰਾਮ ਰਾਇ ਕੋ । ਰਹਾਉ ।

ਊਤਮ ਦੀਅਰਾ ਨਿਰਮਲ ਬਾਤੀ
ਤੂ ਹੀ ਨਿਰੰਜਨ ਕਮਲਾ ਪਾਤੀ

ਰਾਮ ਭਗਤਿ ਰਾਮਾਨੰਦ ਜਾਨੈ
ਪੂਰਨ ਪਰਮਾਨੰਦ ਬਖਾਨੈ ।

ਮਦਨ ਮੂਰਤਿ ਭੈ ਤਾਰਿ ਗੋਬਿੰਦੇ
ਸੈਣੁ ਭਣੈ ਭਜੁ ਪਰਮਾਨੰਦੇ ।  [ਧਨਾਸਰੀ

## ੧੬ ਭਗਤ ਸਧਨਾ

ਭਗਤ ਸਧਨਾ ਸਿੰਧ ਦੇ ਇਲਾਕੇ ਸੇਹਵਾਨ ਦਾ ਵਸਨੀਕ ਸੀ। ਕਈਆਂ ਇਸ ਨੂੰ ਨਾਮਦੇਵ ਦਾ ਸਮਕਾਲੀ ਲਿਖਿਆ ਹੈ ਪਰ ਇਸ ਦੀ ਪੁਸ਼ਟੀ ਨਹੀਂ ਹੁੰਦੀ। ਸਧਨੇ ਦਾ ਕਿੱਤਾ ਭਾਵੇਂ ਪਹਿਲੇ ਕਸਾਈਆਂ ਵਾਲਾ ਸੀ ਪਰ ਭਗਤੀ ਭਾਵਨਾ ਨੇ ਇਸ ਦੇ ਮਨ ਨੂੰ ਪਲਟ ਦਿਤਾ। ਅਖੀਰ ਇਹ ਪੂਰਨ ਭਗਤ ਸਿੱਧ ਹੋਇਆ।

ਇਨ੍ਹਾਂ ਬਾਰੇ ਕਈ ਕਹਾਣੀਆਂ ਹਨ। ਕਹਿੰਦੇ ਹਨ ਇਕ ਵਾਰ ਇਹ ਮਾਸ ਤੋਲ ਰਹੇ ਸਨ ਤੇ ਤੋਲਣ ਲਈ ਵੱਟਿਆਂ ਦੀ ਥਾਂ ਸਾਲਗ੍ਰਾਮ ਦੀ ਹੀ ਵਰਤੋਂ ਕਰਦੇ ਸਨ ਤਾਂ ਇਕ ਸਾਧੂ ਇਸ ਗੱਲੋਂ ਬੜਾ ਕ੍ਰੋਧਿਤ ਹੋਇਆ। ਉਸ ਨੇ ਬੁਰਾ ਭਲਾ ਕਿਹਾ ਤਾਂ ਆਪ ਨੇ ਉਹ ਸਾਲਗ੍ਰਾਮ ਵਾਲਾ ਪੱਥਰ ਚੁੱਕ ਕੇ ਉਸ ਨੂੰ ਦੇ ਦਿਤਾ। ਅੰਤ ਸਾਧੂ ਨੇ ਜਾਣ ਲਿਆ ਕਿ ਸਧਨਾ ਤਾਂ ਵਿਆਪਕ ਪ੍ਰਭੂ ਦਾ ਭਗਤ ਹੈ ਤੇ ਫਿਰ ਉਹ ਸ਼ਰਮਿੰਦਾ ਹੋ ਕੇ ਪੱਥਰ ਮੋੜ ਗਿਆ। ਕੁਝ ਸਮਾਂ ਪਿਛੋਂ ਸਧਨਾ ਘਰ ਬਾਰ ਤਿਆਗ ਕੇ ਤੀਰਥ-ਯਾਤ੍ਰਾ ਲਈ ਤੁਰ ਪਿਆ। ਰਸਤੇ ਵਿਚ ਇਕ ਸੁੰਦਰੀ ਇਨ੍ਹਾਂ ਉਤੇ ਜਾਲ ਪਾਉਣ



Sri Satguru Jagjit Singh Ji eLibrary NamdhariElibrary@gmail.com

ਲਗੀ ਪਰ ਇਹ ਉਸ ਦੇ ਫੰਧੇ ਵਿਚ ਨਹੀਂ ਆਏ । ਫਿਰ ਉਸ ਔਰਤ ਨੂੰ ਖਿਆਲ ਹੋਇਆ ਕਿ ਸ਼ਾਇਦ ਇਹ ਮੇਰੇ ਪਤੀ ਤੋਂ ਡਰਦਾ ਮੇਰੀ ਗੱਲ ਨਹੀਂ ਮੰਨਦਾ, ਇਸ ਲਈ ਉਸ ਨੇ ਪਤੀ ਨੂੰ ਵੀ ਕਤਲ ਕਰਾ ਦਿਤਾ । ਪਰੰਤੂ ਸਧਨਾ ਜੀ ਫਿਰ ਵੀ ਉਸ ਦੀ ਮੰਦਵਾਸ਼ਨਾ ਦਾ ਸ਼ਿਕਾਰ ਨਾ ਹੋਏ ਅਖੀਰ ਉਸ ਨੇ ਚਰਿਤ੍ਰ ਕਰਕੇ ਰੌਲਾ ਪਾ ਦਿਤਾ ਕਿ ਇਸ ਆਦਮੀ ਨੇ ਮੇਰਾ ਪਤੀ ਮਾਰ ਦਿਤਾ ਤੇ ਮੇਰਾ ਸਤ ਭੰਗ ਕਰਨਾ ਚਾਹੁੰਦਾ ਹੈ । ਇਹ ਗੱਲ ਸੁਣ ਕੇ ਲੋਕ ਇਕੱਠੇ ਹੋ ਗਏ ਤੇ ਸਧਨਾ ਜੀ ਨੂੰ ਪਕੜ ਕੇ ਕੈਦ ਅੰਦਰ ਡਕ ਦਿਤਾ ਗਿਆ ਤੇ ਪਿਛੋਂ ਉਨ੍ਹਾਂ ਦੇ ਹੱਥ ਕੱਟੇ ਗਏ ਪਰ ਸਧਨੇ ਦੀ ਸਚਾਈ ਕਰਕੇ ਉਸ ਦੇ ਹੱਥ ਮੁੜ ਠੀਕ ਹੋ ਗਏ ।

ਇਕ ਸਾਖੀ ਇਸ ਤਰ੍ਹਾਂ ਵੀ ਹੈ ਕਿ ਸਧਨਾ ਪਹਿਲੇ ਮੁਸਲਮਾਨ ਸੀ ਤੇ ਕਿਸੇ ਹਿੰਦੂ ਸੰਤ ਦੀ ਸੰਗਤ ਨਾਲ ਭਗਤੀ ਵਲ ਲਗ ਗਿਆ ਤੇ ਉਸ ਹੌਲੀ ਹੌਲੀ ਸ਼ਰ੍ਹਾ ਸ਼ਰੀਅਤ ਨੂੰ ਵੀ ਤਿਲਾਂਜਲੀ ਦੇ ਦਿਤੀ । ਏਸ ਗੱਲੋਂ ਮੁਸਲਮਾਨ ਨਰਾਜ਼ ਹੋ ਗਏ ਤੇ ਹਾਕਮ ਨੇ ਉਸ ਨੂੰ ਕੰਧ ਵਿਚ ਚਿਣੇ ਜਾਣ ਦੀ ਸਜ਼ਾ ਦਿਤੀ । ਪਰੰਤੂ ਜਦ ਸਧਨੇ ਨੂੰ ਕੰਧ ਵਿਚ ਖੜਾ ਕੀਤਾ ਗਿਆ ਤਾਂ ਉਸ ਪ੍ਰੇਮ ਮਗਨ ਹੋ ਕੇ ਪ੍ਰਭੂ ਪਾਸ ਅਰਦਾਸ ਕੀਤੀ ਤੇ ਸਭ ਕੰਧਾਂ ਆਪਣੇ ਆਪ ਢਹਿ ਗਈਆਂ । ਸਰਹੰਦ ਵਿਚ ਆਪ ਦੀ ਸਮਾਧ ਬਣੀ ਹੋਈ ਹੈ, ਜਿਥੇ ਇਹ ਕਥਾ ਸੁਣਾਈ ਜਾਂਦੀ ਹੈ ।

ਆਦਿ ਗ੍ਰੰਥ ਵਿਚ ਆਪ ਦਾ ਇਕੋ ਸ਼ਬਦ ਹੈ ਜੋ ਰਾਗ ਬਿਲਾਵਲ ਵਿਚ ਹੈ। ਇਸ ਵਿਚ ਪਰਮੇਸਰ ਅਗੇ ਪੈਜ ਰੱਖਣ ਦੀ ਹੀ ਅਰਦਾਸ ਹੈ । ਇਸ ਤੋਂ ਇਲਾਵਾ ਸਧਨੇ ਦੇ ਕੁਝ ਸਲੋਕ ਇਕ ਹੱਥ-ਲਿਖਤ ਵਿਚ ਮਿਲੇ ਹਨ । ਇਨ੍ਹਾਂ ਤੋਂ ਇਉਂ ਮਾਲੂਮ ਹੁੰਦਾ ਹੈ ਜਿਵੇਂ ਸਧਨਾ ਗੁਰੂ ਨਾਨਕ ਜੀ ਦਾ ਸ਼ਰਧਾਲੂ ਸਿਖ ਸੀ ਤੇ ਇਸ ਉਨ੍ਹਾਂ ਤੋਂ ਹੀ ਪਰਮਪਦਵੀ ਪਾਈ ਸੀ ।

ਉਦਾਹਰਨ ਵਜੋਂ ਕੁਝ ਸਤਰਾਂ ਧਿਆਨ ਯੋਗ ਹਨ—
ਜਾ ਕਉ ਕਹੀਐ ਪੀਉ ਤਾਂ ਜਿਉ ਕਛੁ ਨ ਦੁਰਾਈਐ
ਜੇ ਵਹੁ ਮੰਗੈ ਜੀਉ, ਤਨ ਮਹਿ ਤਨਕੁ ਨ ਰਾਖੀਐ । ੧ ।

ਹਮ ਪਿਆਰੇ ਤੇਰੇ ਦਰਸ ਕੇ ਪ੍ਰੀਤਮ, ਮੁਝ ਦਰਸਨ ਦੇਹੁ
ਅੰਧੁਲੇ ਕੇਰੀ ਟੋਹਣੀ, ਹਾਦਿ ਛੀਨ ਮਤੁ ਲੇਹਿ । ੨ ।



Sri Satguru Jagjit Singh Ji eLibrary NamdhariElibrary@gmail.com

ਪਿਰੀ ਮਹਿੰਡੇ ਪਾਤਸ਼ਾਹ ਮੈਂ ਪਿਰੀਆ ਵਾਜ਼ੀਰੁ
ਪਿਰੀ ਵਿਡੋੜਾ ਕਿਉ ਸਹਨਿ ਜਿਸੁ ਸਿਰਿ ਨਾਨਕ ਪੀਰੁ । ੩ ।

ਪਿਰੀਆ ਸੰਦਾ ਮੋਹਣਾ ਮਥੇ ਤੇ ਲਿਖਿਓਮੁ
ਜਿਨਾ ਮਸਤਕ ਲਿਖਿਆ, ਨਾਨਕ ਤਿਨ ਮਿਲਿਓਨੁ । ੪ ।

ਕੂੜੀ ਆਹ ਕਰੇਂਦਿਆ ਨਿਕਲ ਵੈਸੀ ਜੀਉ ।
ਅਸੀਂ ਜਲੁ ਕੋਇਲਾ ਥੀਏ, ਤੂੰ ਕਦੀ ਅਸਾਡਾ ਥੀਉ । ੫ ।

ਸੰਭਵ ਹੈ, ਇਹ ਦੋਹਰੇ ਕਿਸੇ ਹੋਰ ਦੇ ਹੋਣ । ਖੋਜ ਦੀ ਲੋੜ ਹੈ ।

### ਸਧਨਾ ਜਨੁ ਤੇਰਾ

ਨ੍ਰਿਪ ਕੰਨਿਆ ਕੇ ਕਾਰਨੇ ਇਕੁ ਭਇਆ ਭੇਖਧਾਰੀ
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ । ੧ ।

ਤਵ ਗੁਨ ਕਹਾਂ ਜਗਤ ਗੁਰਾ ਜਉ ਕਰਮੁ ਨ ਨਾਸੈ
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ । ੧ । ਰਹਾਉ ।

ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ । ੨ ।

ਪ੍ਰਾਨ ਜੁ ਥਾਕੇ ਥਿਰੁ ਨਹੀਂ ਕੈਸੇ ਬਿਰਮਾਵਉ
ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ । ੩ ।

ਮੈਂ ਨਾਹੀ ਕਛੁ ਹਉਂ ਨਹੀ, ਕਿਛੁ ਆਹਿ ਨ ਮੋਰਾ
ਅਉਸਰ ਲਜਾ ਰਾਖਿ ਲੇਹੁ, ਸਧਨਾ ਜਨ ਤੋਰਾ । ੪ । ੧ ।

[ਬਿਲਾਵਲ

## ੧੭ ਪੀਪਾ ਭਗਤ

ਪੀਪਾ ਭਗਤ (ਜਨਮ 1426 ਈ.) ਨੂੰ ਰਵਾਇਤ ਸੁਆਮੀ ਰਾਮਾਨੰਦ ਦੇ ਚੇਲਿਆਂ ਵਿਚ ਗਿਣਦੀ ਹੈ । ਮੇਵਾੜ ਦੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਹ ਰਾਣਾ ਕੁੰਭਾ ਦੇ ਸਮਕਾਲੀ ਗਗਰੌਨ ਗਢ ਦੇ ਚੌਹਾਨ ਰਾਜਾ ਸਨ ।† ਗਗਰੌਨ ਗਢ

† ਹਿੰਦੀ ਸਾਹਿਤ ਕੋਸ਼ (ਭਾਗ 2) ਪੰਨਾ 317



Sri Satguru Jagjit Singh Ji eLibrary NamdhariElibrary@gmail.com

ਕੋਟੇ ਤੋਂ 40—50 ਮੀਲ ਪੂਰਬ ਵਲ ਹੈ। ਜਨਰਲ ਕਨਿੰਘਮ ਨੇ ਇਨ੍ਹਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਵਿਚ ਹੋਏ ਦੱਸਿਆ ਹੈ।

ਕਹਿੰਦੇ ਹਨ ਕਿ ਪੀਪਾ ਜੀ ਦੇਵੀ ਦੇ ਭਗਤ ਸਨ ਤੇ ਦੁਰਗਾ ਲਈ ਵਿਸ਼ੇਸ਼ ਸ਼ਰਧਾ ਰਖਦੇ ਸਨ; ਇਨ੍ਹਾਂ ਪਾਸ ਇਕ ਵੈਸ਼ਣਵ ਸਾਧੂ ਆਇਆ, ਉਸ ਦੀ ਸੰਗਤ ਸਦਕਾ ਇਹ ਵੈਸ਼ਣਵ ਭਗਤ ਬਣ ਗਏ। ਕੁਝ ਸਮੇਂ ਬਾਦ ਰਾਜ ਭਾਗ ਦਾ ਮੋਹ ਵੀ ਛੱਡ ਦਿਤਾ ਤੇ ਆਪ ਨੇ ਦੁਆਰਕਾ ਵਲ ਤੀਰਥ ਯਾਤ੍ਰਾ ਕੀਤੀ ਜਿਸ ਦੀ ਯਾਦਗਾਰ 'ਪੀਪਾ ਵਟ' ਪ੍ਰਸਿੱਧ ਮਠ ਹੈ। ਇਸੇ ਤਰ੍ਹਾਂ ਆਪ ਬਿੰਦ੍ਰਾਬਨ ਵੀ ਗਏ, ਉਥੇ ਇਕ ਬ੍ਰਾਹਮਣ ਰਹਿੰਦਾ ਸੀ, ਉਸ ਪਾਸ ਕੋਈ ਧਨ ਪਦਾਰਥ ਤਾਂ ਨਹੀਂ ਸੀ ਪਰ ਪੀਪਾ ਜੀ ਦੀ ਪ੍ਰੇਮਾ ਭਗਤੀ ਵੇਖ ਕੇ ਇਤਨਾ ਸ਼ਰਧਾਲੂ ਹੋਇਆ, ਉਸ ਨੇ ਕਿਹਾ ਕਿ ਮੇਰੇ ਘਰ ਪ੍ਰਸਾਦ ਜ਼ਰੂਰ ਛਕੋ। ਆਖਿਰ ਉਸ ਬ੍ਰਾਹਮਣ ਨੇ ਆਪਣੀ ਘਰ ਵਾਲੀ ਬ੍ਰਾਹਮਣੀ ਦੇ ਕਪੜੇ ਵੇਚ ਕੇ ਅਤਿਥੀ-ਸਤਿਕਾਰ ਕੀਤਾ ਤੇ ਭੋਜਨ ਛਕਾਇਆ। ਪੀਪਾ ਜੀ ਉਤੇ ਉਨ੍ਹਾਂ ਦੀ ਧਰਮਪਤਨੀ ਬਹੁਤ ਪ੍ਰਸੰਨ ਹੋਏ ਅਤੇ ਪ੍ਰਭੂ ਪਾਸ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ! ਅਜੇਹੇ ਧਰਮਾਤਮਾ ਪੁਰਸ਼ਾਂ ਦੀ ਸਹਾਇਤਾ ਕਰ ਜੋ ਤੇਰੇ ਨਾਮ ਤੇ ਸਭ ਕੁਝ ਵਾਰ ਸਕਦੇ ਹਨ। ਪੀਪਾ ਜੀ ਸੰਬੰਧੀ ਹੋਰ ਬਹੁਤੀ ਜਾਣਕਾਰੀ ਨਹੀਂ ਮਿਲਦੀ। ਆਪ ਦਾ ਇਕੋ ਸ਼ਬਦ ਧਨਾਸਰੀ ਰਾਗ ਵਿਚ ਹੈ, ਜੋ 'ਜੋ ਬ੍ਰਹਿਮੰਡੇ ਸੋਈ ਪਿੰਡੇ' ਦੇ ਸਿਧਾਂਤ ਦੀ ਪੁਸ਼ਟੀ ਕਰਦਾ ਹੋਇਆ ਆਪੇ ਵਿਚ ਪਰਮਤੱਤ ਖੋਜਣ ਦੀ ਪਰੇਰਨਾ ਦਿੰਦਾ ਹੈ। ਆਪ ਦੀ ਕੁਝ ਫੁਟਕਲ ਬਾਣੀ ਵੀ ਮਿਲਦੀ ਹੈ।*

ਆਮ ਤੌਰ ਤੇ ਭਾਰਤੀ ਧਰਮ ਸਰੀਰ ਦਾ ਬਹੁਤਾ ਆਦਰ ਨਹੀਂ ਕਰਦੇ ਰਹੇ ਸਗੋਂ ਕਈ ਤਾਂ ਇਸ ਨੂੰ ਤ੍ਰਿਸਕਾਰਦੇ ਹੀ ਰਹੇ ਹਨ। ਪਰੰਤੂ ਭਗਤ ਪੀਪਾ ਜੀ ਇਹ ਨਵਾਂ ਵਿਚਾਰ ਦਿੰਦੇ ਹਨ ਕਿ ਕਾਇਆ ਹੀ ਦੇਵਤਾ ਹੈ ਤੇ ਇਹੋ ਦੇਵ-ਮੰਦਰ। ਬ੍ਰਹਿਮੰਡ ਵਿਚ ਜੋ ਚੇਤਨਾ ਕੰਮ ਕਰ ਰਹੀ ਹੈ, ਉਹੋ ਚੇਤਨਾ ਸਾਡੀ ਕਾਇਆ ਵਿਚ ਜੋਤਿ ਬਣ ਕੇ ਜਗਮਗਾ ਰਹੀ ਹੈ, ਇਸ ਲਈ ਇਸ ਰਾਜ਼ ਨੂੰ ਪਾ ਲੈਣਾ ਹੀ ਪਰਮਾਰਥ ਹੈ। ਸ਼ਬਦ ਇਸ ਪਰਕਾਰ ਹੈ :—

---

* ਹਿੰਦੀ ਸੰਤ ਸਾਹਿਤ (ਤ੍ਰਿਲੋਕੀ ਨਾਰਾਯਣ ਦੀਖਛਤ) ਪੰਨਾ 43



Sri Satguru Jagjit Singh Ji eLibrary NamdhariElibrary@gmail.com

## ਜੋ ਬ੍ਰਹਮੰਡੇ ਸੋਈ ਪਿੰਡੇ

ਕਾਯਉ ਦੇਵਾ ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ
ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ।੧।

ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ
ਨ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ । ਰਹਾਉ ।

ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ।੨। [ਧਨਾਸਰੀ

## ੧੮ ਭਗਤ ਧੰਨਾ

ਧੰਨਾ ਭਗਤ ਰਾਜਸਥਾਨ ਵਿਚ ਟਾਂਕ ਦੇ ਇਲਾਕੇ ਧੁਆਨ ਨਗਰ ਦੇ ਜੰਮਪਲ ਜੱਟ ਜ਼ਿਮੀਦਾਰ ਸਨ । ਮੈਕਾਲਫ ਨੇ ਆਪ ਦਾ ਜਨਮ ਸਾਲ 1415 ਈ: ਦੱਸਿਆ ਹੈ । ਬਚਪਨ ਤੋਂ ਹੀ ਸਿਧੇ ਸਾਦੇ ਤੇ ਸਿਦਕੀ ਸੁਭਾ ਦੇ ਸਨ, ਰਾਤ ਦਿਨ ਆਪਣੀ ਕਿਰਤ ਵਿਚ ਜੁਟੇ ਰਹਿੰਦੇ ਤੇ ਸਦਾ ਪਰਮੇਸ਼ਰ ਉਤੇ ਡੋਰੀ ਰਖਦੇ । ਪੰਡਿਤ ਨੂੰ ਪੂਜਾ ਕਰਦਾ ਵੇਖ ਕੇ ਭਗਤੀ ਦਾ ਚਾਉ ਜਾਗ ਪਿਆ ਅਤੇ ਸੱਚੀ ਸ਼ਰਧਾ ਅਤੇ ਪ੍ਰੇਮਾ ਭਗਤੀ ਕਾਰਣ ਭਗਵਾਨ ਦੇ ਦਰਸ਼ਨ ਪਾਏ ।

ਕਹਿੰਦੇ ਹਨ ਕਿ ਆਪ ਦਾ ਗੁਆਢੀ ਬ੍ਰਾਹਮਣ ਨਿਤ ਠਾਕਰਾਂ ਦੀ ਪੂਜਾ ਕਰਿਆ ਕਰਦਾ ਸੀ, ਉਸ ਨੂੰ ਵੇਖਕੇ ਧੰਨੇ ਦੇ ਸੂਧੇ ਸਾਦੇ ਮਨ ਵਿਚ ਖਿਆਲ ਆਇਆ ਕਿ ਮੈਂ ਵੀ ਇਸ ਤਰ੍ਹਾਂ ਰੋਜ਼ ਕਰਿਆ ਕਰਾਂ ਤਾਂ ਚੰਗਾ ਹੈ । ਇਹ ਸੋਚ ਕੇ ਉਸ ਨੇ ਪੰਡਿਤ ਜੀ ਨੂੰ ਕਿਹਾ ਕਿ ਇਕ ਮੈਨੂੰ ਵੀ ਠਾਕਰ ਲਿਆ ਦਿਓ ਤਾਂ ਕਿ ਮੈਂ ਉਸ ਦੀ ਪੂਜ਼ਾ ਉਪਾਸਨਾ ਕਰ ਸਕਾਂ । ਪੰਡਿਤ ਜੀ ਨੇ ਜਵਾਬ ਦਿਤਾ ਕਿ ਇਹ ਬੜਾ ਔਖਾ ਕੰਮ ਹੈ, ਇਸ ਦੇ ਲਈ ਇਸ਼ਨਾਨ ਕਰਨਾ, ਸਵੱਛ ਬਸਤਰ ਪਹਿਨਕੇ ਧੂਪ ਦੀਪ ਕਰਨਾ ਤੇ ਹੋਰ ਕਈ ਪੂਜਾ ਪਾਠ ਕਰਨੇ ਪੈਂਦੇ ਹਨ, ਤੇਰੇ ਵਰਗੇ ਅਨਪੜ੍ਹ ਤੇ ਮਿੱਟੀ ਘਟੇ ਵਿਚ ਲਿਬੜੇ ਆਦਮੀ ਲਈ ਇਹ ਸੰਭਵ ਨਹੀਂ । ਇਹ ਜਵਾਬ ਧੰਨੇ ਦੀ ਤਸੱਲੀ ਨ ਕਰਾ ਸਕਿਆ ਉਸ ਨੇ ਬਾਰ ਬਾਰ ਜ਼ੋਰ ਦਿਤਾ ਕਿ ਇਕ ਮੈਨੂੰ ਵੀ



Sri Satguru Jagjit Singh Ji eLibrary NamdhariElibrary@gmail.com

ਠਾਕਰ ਲਿਆ ਕੇ ਦਿਤਾ ਜਾਵੇ ਤਾਂ ਕਿ ਮੈਂ ਉਸ ਦੀ ਪੂਜਾ ਕਰਾਂ ਤੇ ਉਸ ਨੂੰ ਦੁਧ ਪਿਆਵਾਂ। ਅਖੀਰ ਬੇਵਸ ਹੋਕੇ ਪੰਡਿਤ ਜੀ ਨੇ ਧੰਨੇ ਨੂੰ ਇਕ ਪੱਥਰ ਲਿਆਕੇ ਦਿਤਾ ਸਿਦਕੀ ਧੰਨੇ ਨੇ ਉਸੇ ਨੂੰ ਪਰਵਾਣ ਕਰ ਲਿਆ। ਧੰਨਾ, ਸੱਚੇ ਦਿਲੋਂ ਬਾਰ ਬਾਰ ਬੇਨਤੀ ਕਰਨ ਲਗਾ ਕਿ ਮਹਾਰਾਜ ! 'ਮੇਰਾ ਦੁਧ ਪਰਵਾਨ ਕਰੋ, ਜੇ ਤੁਸੀਂ ਨਹੀਂ ਪੀਓਗੇ ਤਾਂ ਮੈਂ ਵੀ ਕੁਝ ਨਹੀਂ ਖਾਵਾਂਗਾ।' ਕਹਿੰਦੇ ਹਨ, ਧੰਨੇ ਦੀ ਸਿਦਕ ਤੇ ਸ਼ਰਧਾਭਰੀ ਜੋਦੜੀ ਪਰਵਾਣ ਹੋਈ ਤੇ ਪੱਥਰ ਵਿਚੋਂ ਪਰਗਟ ਹੋ ਕੇ ਭਗਵਾਨ ਨੇ ਭਗਤ ਦਾ ਦੁਧ ਪੀਤਾ। ਇਸ ਗੱਲ ਦੀ ਸਾਰੇ ਪਾਸੇ ਚਰਚਾ ਹੋਈ ਤੇ ਉਹ ਪੰਡਿਤ ਵੀ ਹੈਰਾਨ ਹੋਇਆ ਧੰਨੇ ਪਾਸ ਆਇਆ ਕਿ ਮੈਨੂੰ ਵੀ ਦਰਸ਼ਨ ਕਰਾ, ਮੈਂ ਤਾਂ ਕਈ ਵਰ੍ਹਿਆਂ ਤੋਂ ਪੂਜਾ ਉਪਾਸ਼ਨਾ ਕਰ ਰਿਹਾ ਹਾਂ ਪਰ ਇਸ ਤਰ੍ਹਾਂ ਭਗਵਾਨ ਦੇ ਪ੍ਰਤੱਖ ਦਰਸ਼ਨ ਨਹੀਂ ਹੋਏ। ਭਗਤ ਜੀ ਨੇ ਉਸ ਨੂੰ ਕਰਮਕਾਂਡ ਤਜ ਕੇ ਪ੍ਰੇਮਾ ਭਗਤੀ ਵਿਚ ਲਗ ਜਾਣ ਦਾ ਉਪਦੇਸ਼ ਦਿਤਾ।

ਧੰਨੇ ਦੀ ਸਾਦਗੀ, ਨਿਸ਼ਕਾਮਤਾ, ਦਿਲ ਦੀ ਪਵਿਤਰਤਾ ਤੇ ਦਲੇਰੀ ਉਨ੍ਹਾਂ ਭਜਨਾਂ ਯਾ ਗੀਤਾਂ ਤੋਂ ਜ਼ਾਹਰ ਹੈ ਜਿਨ੍ਹਾਂ ਵਿਚ ਉਨ੍ਹਾਂ ਬਿਨਾ ਕਿਸੇ ਸੰਕੋਚ ਦੇ ਆਪਣੀਆਂ ਪਰਮਾਰਥਕ ਲੋੜਾਂ ਤੋਂ ਇਲਾਵਾ ਸੰਸਾਰੀ ਮੰਗਾਂ ਵੀ ਦੁਹਰਾਈਆਂ ਤੇ ਆਪਣੇ ਪ੍ਰਭੂ ਦੀ ਆਰਤੀ ਦੀ ਥਾਂ 'ਆਰਤਾ' ਉਤਾਰਿਆ ਹੈ।

ਆਦਿ ਗ੍ਰੰਥ ਵਿਚ ਆਪ ਦੇ ਤਿੰਨ ਸ਼ਬਦ ਆਸਾ ਤੇ ਧਨਾਸਰੀ ਰਾਗ ਵਿਚ ਹਨ। ਵੰਨਗੀ ਇਸ ਪਰਕਾਰ ਹੈ :—

### ਗੋਪਾਲ ਤੇਰਾ ਆਰਤਾ

ਗੋਪਾਲ ਤੇਰਾ ਆਰਤਾ
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ । ਰਹਾਉ ।

ਦਾਲ ਸੀਧਾ ਮਾਂਗਉ ਘੀਉ । ਹਮਰਾ ਖੁਸੀ ਕਰੈ ਨਿਤ ਜੀਉ ।
ਪਨੀਆ ਛਾਦਨੁ ਨੀਕਾ । ਅਨਾਜ ਮੰਗਉ ਸਤ ਸੀਕਾ ।

ਗਊ ਭੈਸ ਮੰਗਉ ਲਾਵੇਰੀ । ਇਕ ਤਾਜਨਿ ਤੁਰੀ ਚੰਗੇਰੀ।
ਘਰ ਕੀ ਗੀਹਨਿ ਚੰਗੀ । ਜਨੁ ਧੰਨਾ ਲੇਵੈ ਮੰਗੀ । [ਧਨਾਸਰੀ



Satguru Jagjit Singh Ji eLibrary NamdhariElibrary@gmail.com

## ੧੯ ਭਗਤ ਰਵਿਦਾਸ

ਭਗਤ ਰਵਿਦਾਸ ਕਬੀਰ ਵਾਂਗ ਕਾਂਸ਼ੀ ਦੇ ਰਹਿਣ ਵਾਲੇ ਤੇ ਚਮਾਰ ਜਾਤੀ ਵਿਚੋਂ ਸਨ। ਭਾਵੇਂ ਆਮ ਰਵਾਇਤ ਇਹ ਹੈ ਕਿ ਇਹ ਸੁਆਮੀ ਰਾਮਾਨੰਦ ਜੀ ਦੇ ਚੇਲੇ ਸਨ ਪਰੰਤੂ ਇਤਿਹਾਸਕ ਤੌਰ ਤੇ ਇਸ ਦੀ ਪੁਸ਼ਟੀ ਨਹੀਂ ਹੁੰਦੀ। ਭਗਤ ਰਵਿਦਾਸ ਜੀ ਨੇ ਛੋਟੀ ਜਾਤੀ ਵਿਚ ਪੈਦਾ ਹੋ ਕੇ ਭਗਤੀ ਤੇ ਜੀਵਨ-ਸਾਧਨਾਂ ਰਾਹੀਂ ਵੱਡੀ ਵਡਿਆਈ ਪਾਈ। ਇਹ ਵੀ ਆਪ ਦੀ ਹੀ ਖ਼ੂਬੀ ਹੈ ਕਿ ਉਨ੍ਹਾਂ ਆਪਣੇ ਜਾਤਿ ਦੇ ਛੋਟੇਪਣ ਨੂੰ ਕਦੀ ਛੁਪਾਇਆ ਨਹੀਂ ਸਗੋਂ ਜਾਤਿ-ਅਭਿਮਾਨੀ ਪੰਡਤਾਂ ਸਾਮ੍ਹਣੇ ਨਿਝਕ ਹੋ ਕੇ ਇਹੋ ਆਖਿਆ ਕਿ ਮੈਂ ਪ੍ਰੇਮਾ ਭਗਤੀ ਦੇ ਬਲ ਨਾਲ ਅਧਿਆਤਮਕ ਉੱਚਤਾ ਪ੍ਰਾਪਤ ਕੀਤੀ ਹੈ ਤੇ ਇਹ ਮੇਰੇ ਮਾਲਕ ਪਰਮੇਸ਼ਰ ਦੀ ਮਿਹਰਵਾਨੀ ਹੈ:

ਨਾਗਰ ਜਨਾ, ਮੇਰੀ ਜਾਤ ਬਿਖਿਆਤ ਚਮਾਰੰ।
ਰਿਦੈ ਰਾਮ ਗੋਬਿੰਦ ਗੁਨ ਸਾਰੰ। ੧। (ਮਲਾਰ)

ਇਸੇ ਤਰ੍ਹਾਂ ਇਕ ਥਾਂ ਲਿਖਦੇ ਹਨ:—

ਮੇਰੀ ਸੰਗਤਿ ਪੋਚ, ਸੋਚ ਦਿਨੁ ਰਾਤੀ
ਮੇਰਾ ਕਰਮੁ ਕੁਟਿਲਤਾ ਜਨਮ ਕੁਭਾਂਤੀ। ੧।

ਆਪ ਦੀ ਸ਼ਰਧਾ ਭਗਤੀ ਦਾ ਇਹ ਹਾਲ ਸੀ ਕਿ ਇਕ ਵਾਰ ਆਪ ਨੇ ਹਰਿਦੁਆਰ ਜਾਣੇ ਵਾਲੇ ਸਾਧੂਆਂ ਨੂੰ ਦਮੜੀ ਦਿਤੀ ਕਿ ਮੇਰੇ ਵਲੋਂ ਇਹ ਗੰਗਾ ਮਾਈ ਦੀ ਭੇਟਾ ਚੜ੍ਹਾ ਦੇਣਾ। ਕਹਿੰਦੇ ਹਨ, ਸਾਧੂਆਂ ਬ੍ਰਾਹਮਣਾ ਤਾਂ ਆਪਣੀ ਆਪਣੀ ਭੇਟਾ ਗੰਗਾ ਵਿਚ ਪ੍ਰਵਾਹ ਦਿਤੀ। ਜਦ ਰਵਿਦਾਸ ਜੀ ਦੀ ਦਮੜੀ ਪੇਸ਼ ਕੀਤੀ ਗਈ ਤਾਂ ਗੰਗਾ ਮਾਤਾ ਨੇ ਭੇਟਾ ਹੱਥ ਕੱਢ ਕੇ ਪਰਵਾਣ ਕੀਤੀ। ਪਰਗਟ ਹੈ ਕਿ ਆਪ ਦੀ ਭਗਤੀ ਚੋਟੀ ਉਤੇ ਪਹੁੰਚੀ ਹੋਈ ਸੀ। ਇਸ ਕਰ ਕੇ ਆਪਣੇ ਸਮੇਂ ਰਵਿਦਾਸ ਜੀ ਦੀ ਬਹੁਤ ਮਾਨਤਾ ਹੋਈ। ਇਥੋਂ ਤਕ ਕਿ ਕਾਂਸ਼ੀ ਦੇ ਵਿਦਵਾਨ ਬ੍ਰਾਹਮਣ ਵੀ ਆਪ ਨੂੰ ਨਮਸਕਾਰਾਂ ਕਰਦੇ ਸਨ। ਇਹ ਵੀ ਰਵਾਇਤ ਹੈ ਕਿ ਮੇਵਾੜ ਦੀ ਰਾਣੀ ਝਾਲਾਂ ਆਪ ਦੀ ਸ਼ਰਧਾਲੂ ਸੀ। ਬਾਵਜੂਦ ਇਤਨੀ ਵਡਿਆਈ ਦੇ ਆਪ ਨੇ ਆਪਣਾ ਜੀਵਨ ਸਾਦਗੀ ਤੇ ਗਰੀਬੀ ਵਿਚ ਹੀ ਗੁਜ਼ਾਰਿਆ। ਕਹਿੰਦੇ



Sri Satguru Jagjit Singh Ji eLibrary NamdhariElibrary@gmail.com

ਹਨ, ਇਕ ਵਾਰ ਕੋਈ ਸਾਧੂ ਆਪ ਨੂੰ ਪਾਰਸ ਭੇਟਾ ਕਰ ਕੇ ਕਹਿ ਗਿਆ ਕਿ ਇਸ ਨਾਲ ਤੁਸਾਂ ਆਪਣਾ ਦਰਿੱਦਰ ਦੂਰ ਕਰ ਲੈਣਾ। ਰਵਿਦਾਸ ਜੀ ਨੇ ਉਸ ਨੂੰ ਕਿਹਾ ਕਿ ਇਹ ਉਧਰ ਰੱਖ ਦਿਓ। ਉਹ ਪਾਰਸ ਉਥੇ ਟਿਕਾ ਗਿਆ। ਜਦੋਂ ਕੁਝ ਮਹੀ-ਨਿਆਂ ਬਾਦ ਪਰਤਿਆ ਤਾਂ ਉਸ ਨੇ ਫਿਰ ਉਹੋ ਹਾਲ ਦੇਖਿਆ ਤੇ ਭਗਤ ਜੀ ਨੂੰ ਪੁਛਿਆ ਕਿ ਕੀ ਤੁਸਾਂ ਪਾਰਸ ਤੋਂ ਲਾਭ ਨਹੀਂ ਉਠਾਇਆ? ਆਪ ਨੇ ਕਿਹਾ, 'ਉਹ ਤਾਂ ਉਥੇ ਹੀ ਪਿਆ ਹੈ। ਸਾਡੇ ਲਈ ਤਾਂ ਪਰਮੇਸ਼ਰ ਦਾ ਨਾਮ ਹੀ ਪਾਰਸ ਹੈ, ਇਹੋ ਕਾਮਧੇਨ ਤੇ ਚਿੰਤਾਮਣੀ ਹੈ :—

ਸੁਖ ਸਾਗਰੁ ਸੁਰਤਰੁ ਚਿੰਤਾਮਨਿ ਕਾਮਧੇਨੁ ਬਸਿ ਜਾਕੇ
ਚਾਰਿ ਪਦਾਰਥ ਅਸਟ ਦਸਾ ਸਿਧਿ, ਨਵ ਨਿਧਿ ਕਰ ਤਲ ਤਾਂਕੇ। ੧।

[ਸੋਰਠਿ

ਇਸ ਤਰ੍ਹਾਂ ਉਨ੍ਹਾਂ ਸਾਦਗੀ ਤੇ ਗਰੀਬੀ ਵਿਚ ਹੀ ਜ਼ਿੰਦਗੀ ਬਿਤਾਈ ਪਰ ਦੂਜੇ ਪਾਸੇ ਰੱਬੀ ਅਭੇਦਤਾ ਦਾ ਅਨੁਭਵ ਐਸਾ ਸੀ ਕਿ ਉਹ ਆਪੇ ਨੂੰ ਮਾਲਕ ਤੋਂ ਭਿੰਨ ਨਹੀਂ ਸੀ ਮੰਨਦੇ ਸਗੋਂ ਮਾਣ ਨਾਲ ਕਹਿੰਦੇ ਹਨ ਕਿ ਹੇ ਮੇਰੇ ਪ੍ਰਭੂ! ਜੇ ਮੈਂ ਗੁਨਾਹ ਨ ਕਰਦਾ ਤਾਂ ਤੁਹਾਨੂੰ 'ਬਖਸ਼ੰਦ' ਕਿਸ ਨੇ ਆਖਣਾ ਸੀ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ
ਕਨਕ ਕਟਕੁ ਜਲ ਤਰੰਗੁ ਜੈਸਾ।
ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ
ਪਤਿਤ ਪਾਵਨ ਨਾਮ ਕੈਸੇ ਹੁੰਤਾ। (ਸਿਰੀ ਰਾਗ)

ਹਿੰਦੀ ਸਾਹਿਤ ਵਾਲੇ ਰਵਿਦਾਸ ਨੂੰ 'ਰੈਦਾਸ' ਕਰਕੇ ਲਿਖਦੇ ਹਨ 'ਰੈਦਾਸ ਜੀ ਕੀ ਬਾਨੀ' ਨਾਂ ਹੇਠ ਆਪ ਦੀ ਕੁਝ ਰਚਨਾ ਵੱਖਰੀ ਵੀ ਛਪੀ ਮਿਲਦੀ ਹੈ। ਆਦਿ ਗ੍ਰੰਥ ਵਿਚ ਸੋਲਾਂ ਰਾਗਾਂ ਵਿਚ ਆਪ ਦੇ 40 ਸ਼ਬਦ ਹਨ।

## ਨੀਚਹੁ ਊਚ ਕਰੈ ਮੇਰਾ ਗੋਬਿੰਦੁ

ਐਸੀ ਲਾਲ ਤੁਝ ਬਿਨੁ ਕਉਨੁ ਕਰੈ
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ। ੧। ਰਹਾਉ।



Sri Satguru Jagjit Singh Ji eLibrary NamdhariElibrary@gmail.com

ਜਾ ਕੀ ਛੋਤਿ ਜਗਤ ਕਉ ਲਾਗੈ ਤਾਂ ਪਰ ਤੁਹੀ ਢਰੈ
ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ।੧।
ਨਾਮਦੇਵ ਕਬੀਰੁ ਤ੍ਰਿਲੋਚਨੁ ਸਧਨਾ ਸੈਨੁ ਤਰੈ
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ।੨। [ਮਾਰੂ

## ੨੦ ਭੀਖਨ

ਹਿੰਦੀ ਸਾਹਿਤਕੋਸ਼ (ਦੂਜਾ ਭਾਗ, ਪੰਨਾ ੩੯੭) ਵਿਚ ਦੋ ਭੀਖਨਾਂ ਦਾ ਜ਼ਿਕਰ ਹੈ, ਇਕ ਸੂਫੀ ਮੁਸਲਮਾਨ ਸੀ ਤੇ ਇਕ ਭਗਤੀ ਭਾਵ ਵਾਲਾ ਵੈਰਾਗੀ ਸਾਧੂ। ਸ਼ੇਖ ਭੀਖਨ ਇਕ ਮੁਸਲਮਾਨ ਸੂਫੀ ਫਕੀਰ ਸਨ ਤੇ ਲਖਨਊ ਲਾਗੇ ਨਗਰ ਕਾਕੋਰੀ ਦੇ ਰਹਿਣ ਵਾਲੇ ਸਨ। ਆਪ ਭਾਵੇਂ ਗ੍ਰਿਸਤੀ ਸਨ ਪਰ ਬੜੇ ਹੀ ਉਚੇ ਤੇ ਸੁੱਚੇ ਅਚਾਰ ਦੇ ਮਾਲਕ ਸਨ। ਆਪ ਦੀ ਵਿਦਵਤਾ ਮੰਨੀ-ਦੰਨੀ ਗੱਲ ਸੀ, ਆਪ ਦੇ ਦਿਲ ਵਿਚ ਕਿਸੇ ਗੱਲ ਦਾ ਮਾਣ ਰਤਾ ਮਾਤ੍ਰ ਨਹੀਂ ਸੀ। ਆਪ ਨੇ ਸੱਯਦ ਮੀਰ ਇਬ੍ਰਾਹੀਮ ਤੋਂ ਧਾਰਮਕ ਰਹਿਨੁਮਾਈ ਪ੍ਰਾਪਤ ਕੀਤੀ ਤੇ ਸ਼ਰੀਅਤ ਤਰੀਕਤ ਦੇ ਮਸਲਿਆਂ ਨੂੰ ਸਮਝਿਆ ਵਿਚਾਰਿਆ। ਮੈਕਾਲਫ ਦੇ ਵਿਚਾਰ ਅਨੁਸਾਰ ਇਸ ਫਕੀਰ ਨੇ ਭਗਤ ਕਬੀਰ ਜੀ ਤੋਂ ਵੀ ਕਾਫੀ ਪ੍ਰਭਾਵ ਗ੍ਰਹਿਣ ਕੀਤਾ। ਕੁਝ ਵੀ ਹੋਵੇ ਉਸ ਸਮੇਂ ਭਗਤੀ ਲਹਿਰ ਦਾ ਅਸਰ ਕੋਨੇ ਕੋਨੇ ਉਤੇ ਛਾ ਰਿਹਾ ਸੀ ਤੇ ਕੋਈ ਵੀ ਸੂਝਵਾਨ ਆਦਮੀ ਉਸ ਤੋਂ ਅਭਿੱਜ ਨਹੀਂ ਸੀ ਰਹਿ ਸਕਦਾ। ਭੀਖਨ ਜੀ ਤੇ ਵੀ ਇਸ ਦਾ ਉਚਿਤ ਪ੍ਰਭਾਵ ਪਿਆ ਤੇ ਉਹ ਸ਼ਰ੍ਹਾ ਸ਼ਰੀਅਤਾਂ ਦੀਆਂ ਹੱਦਾਂ ਨੂੰ ਲੰਘਕੇ ਬੰਦਗੀ ਯਾ ਨਾਮ ਸਿਮਰਨ ਨੂੰ ਹੀ ਸਾਰੇ ਰੋਗਾਂ ਦਾ ਇਲਾਜ ਮੰਨਣ ਲਗੇ।

ਬਦਾਯੂਨੀ ਅਨੁਸਾਰ ਆਪ ਦਾ ਦੇਹਾਂਤ 1573 ਈ: ਵਿਚ ਹੋਇਆ। ਆਦਿ ਗ੍ਰੰਥ ਵਿਚ ਸੋਰਠਿ ਵਿਚ ਆਪ ਦੇ ਦੋ ਸ਼ਬਦ ਦਰਜ ਹਨ। ਇਨ੍ਹਾਂ ਸ਼ਬਦਾਂ ਵਿਚ ਅਰਬੀ ਫਾਰਸੀ ਸ਼ਬਦਾਵਲੀ ਨ ਹੋਣ ਕਰਕੇ ਕੁਝ ਵਿਦਵਾਨ ਇਸ ਰਾਇ ਦੇ ਵੀ ਹਨ ਕਿ ਇਹ ਮੁਸਲਿਮ ਫਕੀਰ ਦੀ ਬਾਣੀ ਨਹੀਂ, ਸਗੋਂ ਕਿਸੇ ਹੋਰ ਸੰਤ ਸਾਧੂ ਦੀ ਹੈ। ਪਰ ਇਹ ਵੀ ਸੰਭਵ ਹੈ ਕਿ ਉਸ ਸਮੇਂ ਸੰਤ-ਭਾਸ਼ਾ ਨੂੰ ਹੀ ਇਸ ਸੂਫੀ ਕਵੀ ਨੇ ਅਪਣਾਇਆ ਹੋਵੇ ਜਿਹਾ ਕਿ ਕਬੀਰ ਨੇ ਕੀਤਾ ਸੀ। ਵੰਨਗੀ :—



Sri Satguru Jagjit Singh Ji eLibrary NamdhariElibrary@gmail.com

## ਅਬ ਕਿਆ ਕਰਹਿ ਪ੍ਰਾਨੀ

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪ੍ਰਨੀ ।੧।

ਰਾਮਰਾਇ ਹੋਹਿ ਬੈਦ ਬਨਵਾਰੀ
ਅਪਨੇ ਸੰਤਹ ਲੇਹੁ ਉਬਾਰੀ ।੧। ਰਹਾਉ ।

ਮਾਥੇ ਪੀਰ ਸਰੀਰਿ ਜਲਨ ਹੈ ਕਰਕ ਕਰੇਜੇ ਮਾਹੀ
ਐਸੀ ਬੇਦਨ ਉਪਜ ਖਰੀ ਭਈ ਵਾਂਕਾ ਅਉਖਧੁ ਨਾਹੀ ।੨।

ਹਰਿ ਕਾ ਨਾਮ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ
ਗੁਰਪ੍ਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ।੩।
[ਸੋਰਠਿ

## ੨੧ ਪਰਮਾਨੰਦ

ਭਗਤ ਪਰਮਾਨੰਦ ਬਾਰੇ ਨਿਸ਼ਚੇ ਨਾਲ ਕੁਝ ਕਹਿਣਾ ਕਠਿਨ ਹੈ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਹਿੰਦੀ ਦੇ 'ਅਸ਼ਟ ਛਾਪ' ਵਾਲੇ ਕਵੀਆਂ ਵਿਚ ਜੋ ਪਰਮਾਨੰਦ ਨਾਮ ਹੈ, ਉਹ ਇਹੋ ਭਗਤ ਕਵੀ ਸਨ। ਇਹ ਪਰਮਾਨੰਦ ਦਾਸ (1493-1583 ਈ:) ਕਾਨ ਕੁਬਜ ਬ੍ਰਾਹਮਣ ਸਨ ਤੇ ਕਨੌਜ ਦੇ ਰਹਿਣ ਵਾਲੇ ਸਨ।* ਸੁਆਮੀ ਵੱਲਭਾਚਾਰਯ ਤੋਂ ਸਿਖਿਆ ਪ੍ਰਾਪਤ ਕੀਤੀ ਤੇ ਚੰਗੇ ਵੈਸ਼ਣਵ ਭਗਤ ਹੋਏ ਅਤੇ ਫਿਰ ਬ੍ਰਿਜਭਾਸ਼ਾ ਦੇ ਕਵੀ ਵੀ ਪ੍ਰਸਿਧ ਹੋਏ। ਇਨ੍ਹਾਂ ਦੇ ਪਦਿਆਂ ਦਾ ਗ੍ਰੰਥ 'ਪਰਮਾਨੰਦ ਸਾਗਰ' ਮਿਲਦਾ ਹੈ। ਇਹ ਅਸੰਭਵ ਵੀ ਨਹੀਂ ਕਿ ਇਹੋ ਕ੍ਰਿਸ਼ਣ-ਭਗਤ ਕਵੀ, ਪਿਛੋਂ ਨਿਰੰਕਾਰੀ-ਭਗਤ ਹੋ ਗਏ ਹੋਣ। ਬਹੁਤ ਸਾਰੇ ਸਰਗੁਣਵਾਦੀ ਸਾਧੂ ਲੰਮੀ ਘਾਲ ਤੇ ਆਤਮਕ ਅਨੁਭਵ ਬਾਦ ਨਿਰਗੁਣ ਸਰੂਪ ਵਲ ਪ੍ਰੇਰਿਤ ਹੋ ਗਏ ਸਨ।

ਮਿ: ਮੈਕਾਲਿਫ ਨੇ ਪਰਮਾਨੰਦ ਨੂੰ ਬਾਰਸੀ ਜ਼ਿਲਾ ਸ਼ੋਲਾਪੁਰ (ਮਹਾਂ ਰਾਸ਼ਟਰ)

---

* ਹਿੰਦੀ ਸਾਹਿਤ ਕੋਸ਼ (ਭਾਗ ਦੂਜਾ) ਪੰਨਾ 305



Sri Satguru Jagjit Singh Ji eLibrary NamdhariElibrary@gmail.com

ਦਾ ਨਿਵਾਸੀ ਦਸਿਆ ਹੈ, ਨਾਲ ਹੀ ਇਹ ਆਪ ਨੂੰ 'ਅਸ਼ਟ ਛਾਪ' ਕਵੀਆਂ ਵਿਚੋਂ ਦਸਦੇ ਹਨ । ਸੋ ਇਹ ਦੋਵੇਂ ਗੱਲਾਂ ਠੀਕ ਨਹੀਂ । ਇਹ ਤਾਂ ਹੋ ਸਕਦਾ ਹੈ ਕਿ ਇਹ ਮਹਾਂਰਾਸ਼ਟਰ ਵਲ ਵੀ ਗਏ ਹੋਣ ਪਰੰਤੂ ਇਨ੍ਹਾਂ ਦਾ ਜਨਮ-ਸਥਾਨ ਕਨੌਜ ਹੀ ਹੈ ।

ਆਦਿ ਗ੍ਰੰਥ ਸਾਹਿਬ ਵਿਚ ਆਪ ਦਾ ਇਕੋ ਇਕ ਸ਼ਬਦ ਸਾਰੰਗ ਰਾਗ ਵਿਚ ਹੈ ।

**ਨਿਹਫਲ ਭਈ ਸਭ ਸੇਵਾ**

ਤੈ ਨਰ ਕਿਆ ਪੁਰਾਨ ਸੁਨਿ ਕੀਨਾ
ਅਨ ਪਾਵਨੀ ਭਗਤਿ ਨਹੀ ਉਪਜੀ
ਭੂਖੇ ਦਾਨੁ ਨ ਦੀਨਾ । ਰਹਾਉ ।
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ
ਲੋਭੁ ਨ ਛੂਟਿਓ ਦੇਵਾ ।
ਪਰ ਨਿੰਦਾ ਮੁਖ ਤੇ ਨਹੀਂ ਛੂਟੀ
ਨਿਹਫਲ ਭਈ ਸਭ ਸੇਵਾ ।
ਬਾਟ ਪਾਰਿ ਘਰੁ ਮੂਸਿ ਬਿਰਾਨੋ
ਪੇਟ ਭਰੈ ਅਪ੍ਰਾਧੀ
ਜਿਹਿ ਪਰਲੋਕ ਜਾਇ ਅਪਕੀਰਤਿ
ਸੋਈ ਅਬਿਦਿਆ ਸਾਧੀ ।
ਹਿੰਸਾ ਤਉ ਮਨ ਤੇ ਨਹੀਂ ਛੂਟੀ
ਜੀਅ ਦਇਆ ਨਹੀਂ ਪਾਲੀ
ਪਰਮਾਨੰਦ ਸਾਧ ਸੰਗਤਿ ਮਿਲਿ
ਕਥਾ ਪੁਨੀਤ ਨ ਚਾਲੀ । [ਸਾਰੰਗ

## ੨੨ ਭਗਤ ਸੂਰਦਾਸ

ਇਤਿਹਾਸ ਵਿਚ ਸੂਰਦਾਸ ਨਾਮ ਦੇ ਦੋ ਕਵੀ ਹੋਏ ਹਨ । ਸਭ ਤੋਂ ਵਧ ਪ੍ਰਸਿੱਧ ਕ੍ਰਿਸ਼ਨ-ਭਗਤ ਕਵੀ ਸੂਰਦਾਸ (1478-1585 ਈ.) ਹਨ, ਜਿਨ੍ਹਾਂ ਦਾ ਗ੍ਰੰਥ 'ਸੂਰ



Sri Satguru Jagjit Singh Ji eLibrary NamdhariElibrary@gmail.com

ਸਾਗਰ' ਪ੍ਰਸਿੱਧ ਹੈ ਤੇ ਜਿਨ੍ਹਾਂ ਦੇ ਗੀਤ ਕ੍ਰਿਸ਼ਣ-ਭਗਤ ਮੰਡਲੀਆਂ ਆਮ ਗਾਉਂਦੀਆਂ ਹਨ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਭਗਤ ਸੂਰਦਾਸ ਦੀ ਇਕ ਤੁਕ ਤੇ ਇਕ ਸ਼ਬਦ ਸੰਕਲਿਤ ਹੈ, ਉਹ ਇਸ ਤੋਂ ਵੱਖਰਾ ਹੈ। ਉਸਦਾ ਜਨਮ 1529 ਈ. ਵਿਚ ਇਕ ਬ੍ਰਾਹਮਣ ਘਰਾਣੇ ਵਿਚ ਹੋਇਆ, ਸੰਸਕ੍ਰਿਤ ਫਾਰਸੀ ਦੀ ਵਿਦਿਆ ਤੋਂ ਇਲਾਵਾ ਸੰਗੀਤ ਤੇ ਕਾਵਿ ਦੀ ਸਿਖਿਆ ਪ੍ਰਾਪਤ ਕੀਤੀ। ਪਹਿਲੇ ਇਸਦਾ ਨਾਮ ਮਦਨ ਮੋਹਨ ਸੀ ਪਰ ਗੀਤ ਗਵਈਆ ਹੋਣ ਕਰਕੇ ਫਿਰ ਸੂਰਦਾਸ ਨਾਂ ਪ੍ਰਸਿੱਧ ਹੋ ਗਿਆ। ਇਸ ਸਮੇਂ ਅਕਬਰ ਦਾ ਰਾਜ ਸੀ, ਉਹ ਗੁਣੀ ਪੁਰਖਾਂ ਦਾ ਸਤਿਕਾਰ ਕਰਨ ਵਾਲਾ ਸੀ, ਇਸ ਕਰਕੇ ਬਾਦਸ਼ਾਹ ਨੇ ਆਪ ਨੂੰ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਥਾਪ ਦਿਤਾ, ਆਪ ਦਾ ਕੰਮ ਮਾਮਲਾ ਉਗਰਾਹ ਕੇ ਸਰਕਾਰੀ ਖਜ਼ਾਨੇ ਵਿਚ ਜਮ੍ਹਾ ਕਰਾਉਣਾ ਸੀ। ਪਰੰਤੂ ਆਪ ਦਾ ਸੁਭਾਉ ਅਲਬੇਲਾ ਤੇ ਦਾਨੀ ਸੀ, ਇਸ ਕਰ ਕੇ ਆਪ ਕਈ ਵਾਰ ਲੋੜਵੰਦਾਂ ਨੂੰ ਖਲਾ ਪਿਲਾ ਛਡਦੇ ਤੇ ਹਿਸਾਬ ਦੀ ਬਹੁਤੀ ਪ੍ਰਵਾਹ ਨਾ ਕਰਦੇ। ਕਈਆਂ ਵਿਚੋਂ ਸ਼ਿਕਾਇਤ ਕਰ ਦਿਤੀ, ਇਸ ਕਰਕੇ ਆਪ ਕੰਮਕਾਰ ਛਡਕੇ ਫਰਾਰ ਹੋ ਗਏ। ਜਦੋਂ ਅਕਬਰ ਨੂੰ ਇਨ੍ਹਾਂ ਦੇ ਸੰਤ ਸੁਭਾ, ਦਾਨ ਬਿਰਤੀ ਤੇ ਈਮਾਨਦਾਰੀ ਦਾ ਪਤਾ ਲਗਾ ਤਾਂ ਉਸ ਨੇ ਫਿਰ ਆਪਣੇ ਪਾਸ ਬੁਲਾਇਆ ਪਰੰਤੂ ਫਕੀਰੀ ਦਾ ਰੰਗ ਗੂੜ੍ਹਾ ਹੋ ਚੁਕਾ ਸੀ, ਇਸ ਲਈ ਆਪ ਮੁੜ ਚਾਕਰੀ ਦੇ ਚੱਕ੍ਰ ਵਿਚ ਨ ਫਸੇ। ਸਾਰਾ ਜੀਵਨ ਇਸੇ ਰੰਗ ਵਿਚ ਲੰਘਾਇਆ। ਆਪ ਦੀ ਸਮਾਧਿ ਕਾਂਸ਼ੀ ਲਾਗੇ ਦੱਸੀ ਜਾਂਦੀ ਹੈ। *

ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਇਕ ਤੁਕ ਇਹ ਮਿਲਦੀ ਹੈ :—
'ਛਾਡਿ ਮਨ ! ਹਰਿ ਬਿਮੁਖਨ ਕੋ ਸੰਗਿ।'

(ਸਾਰੰਗ)

ਹਾਂ, ਗੁਰੂ ਅਰਜਨ ਸਾਹਿਬ ਨੇ ਜੋ ਸ਼ਬਦ ਸੂਰਦਾਸ ਦੇ ਨਾਮ ਹੇਠ ਸੋਧ ਕੇ ਲਿਖਿਆ, ਉਹ ਸਾਰੰਗ ਰਾਗ ਵਿਚ ਮ: 5 ਕਰਕੇ ਇਉਂ ਦਰਜ ਮਿਲਦਾ ਹੈ:—

ਹਰਿ ਕੇ ਸੰਗ ਬਸੇ ਹਰਿ ਲੋਕ
ਤਨੁ ਮਨੁ ਅਰਪਿ ਸਰਬਸ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ।
।ਰਹਾਉ।

* ਸ਼ਬਦਾਰਥ, ਪੰਨਾ 1253, ਮਹਾਨਕੋਸ਼, ਪਨਾ 169



Sri Satguru Jagjit Singh Ji eLibrary NamdhariElibrary@gmail.com

ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ।
ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ । ੧ ।
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ
ਸੂਰਦਾਸ ਮਨ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ । ੨ । ੧
(ਸਾਰੰਗ)

## ੨੩ ਭਾਈ ਮਰਦਾਨਾ

ਭਾਈ ਮਰਦਾਨਾ ਗੁਰੂ ਨਾਨਕ ਸਾਹਿਬ ਦਾ ਰਬਾਬੀ ਤੇ ਸਾਥੀ ਯਾਤ੍ਰੀ ਸੀ ਜੋ ਸੰਗੀਤ ਰਾਹੀਂ ਗੁਰੂ-ਸੰਦੇਸ਼ ਨੂੰ ਮਧੁਰ ਤੇ ਆਕਰਸ਼ਕ ਬਣਾ ਕੇ ਚਿਰਕਾਲ ਲੋਕ-ਸੇਵਾ ਕਰਦਾ ਰਿਹਾ । ਭਾਈ ਗੁਰਦਾਸ ਨੇ ਠੀਕ ਲਿਖਿਆ ਹੈ :—

ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ ।

ਯਾ

ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ । [ਵਾਰ ੧

ਭਾਈ ਮਰਦਾਨੇ ਦਾ ਜਨਮ ਭਾਈ ਬਾਦਰੇ ਦੇ ਘਰ ਮਾਈ ਲੱਖੋ ਦੇ ਉਦਰ ਤੋਂ 1459 ਈ. ਵਿਚ ਗੁਰੂ ਨਾਨਕ ਸਾਹਿਬ ਦੇ ਜਨਮ ਨਗਰ ਤਲਵੰਡੀ ਜ਼ਿਲਾ ਸ਼ੇਖ਼ੂਪੁਰਾ ਵਿਚ ਹੋਇਆ । ਬਚਪਨ ਤੋਂ ਹੀ ਇਹ ਗੁਰੂ ਸਾਹਿਬ ਦਾ ਸਾਥੀ ਸੀ ਤੇ ਮਿਰਾਸੀ ਹੋਣ ਕਰ ਕੇ ਗਾਉਣ ਵਜਾਉਣ ਦੀ ਕਲਾ ਤੋਂ ਭਲੀ ਪਰਕਾਰ ਜਾਣੂ ਸੀ । ਜਦੋਂ ਸੁਲਤਾਨਪੁਰ ਰਹਿੰਦਿਆਂ ਗੁਰੂ ਸਾਹਿਬ ਨੇ ਪ੍ਰਚਾਰ-ਦੌਰਿਆਂ ਦੀ ਵਿਉਂਤ ਬਣਾਈ ਤਾਂ ਉਚੇਚਾ ਭਾਈ ਮਰਦਾਨੇ ਨੂੰ ਤਲਵੰਡੀ ਤੋਂ ਬੁਲਾਇਆ ਅਤੇ ਭਾਈ ਫਿਰੰਦੇ ਪਾਸੋਂ ਰਬਾਬ ਖਰੀਦ ਕੇ ਇਸ ਨੂੰ ਪਰਚਾਰ-ਯਾਤਰਾ ਲਈ ਨਾਲ ਤਿਆਰ ਕੀਤਾ । ਗੁਰੂ ਸਾਹਿਬ ਨੇ ਪੂਰਬ, ਪੱਛਮ, ਉਤਰ ਤੇ ਦੱਖਣ ਵਲ ਚਾਰ ਵੱਡੀਆਂ ਉਦਾਸੀਆਂ ਕੀਤੀਆਂ. ਮਰਦਾਨਾ ਇਸ ਪਰਚਾਰ-ਮੁਹਿੰਮ ਵਿਚ ਵਰ੍ਹਿਆਂ-ਬੱਧੀ ਨਾਲ ਰਿਹਾ, ਰਬਾਬ ਵਜਾਕੇ ਤੇ ਕੀਰਤਨ ਸੁਣਾ ਕੇ ਸਤਿਗੁਰਾਂ ਨੂੰ ਤੇ ਸਿਖ ਸੰਗਤਾਂ ਨੂੰ ਪ੍ਰਸੰਨ ਕਰਦਾ ਰਿਹਾ । ਕਈ ਵਾਰ ਤਾਂ ਕਿਤਨੇ ਹੀ ਲੋਕਾਂ ਦੇ ਉਧਾਰ ਲਈ ਭਾਈ ਮਰਦਾਨਾ ਹੀ ਬਹਾਨਾ ਬਣਦਾ ਰਿਹਾ । ਜਦੋਂ ਅਸੀਂ ਜਨਮ ਸਾਖੀ ਪੜ੍ਹਦੇ ਹਾਂ ਤਾਂ ਉਥੇ ਵਲੀ



Sri Satguru Jagjit Singh Ji eLibrary NamdhariElibrary@gmail.com

ਕੰਧਾਰੀ, ਸੱਜਣ ਠੱਗ, ਕੌਡੇ ਸ਼ਾਹ, ਨੂਰ ਸ਼ਾਹ, ਸਾਲਸਰਾਇ ਆਦਿ ਦੇ ਉਧਾਰ ਲਈ ਮਰਦਾਨਾ ਹੀ ਮਾਧਿਅਮ ਬਣਦਾ ਹੈ। ਕਦੀ ਇਸ ਨੂੰ ਪਾਣੀ ਲਈ ਕਈ ਚੱਕ੍ਰ ਕੱਟਣੇ ਪੈਂਦੇ ਹਨ, ਕਈ ਵਾਰ ਭੁਖ ਤੇ ਤ੍ਰੇਹ ਦਾ ਸ਼ਿਕਾਰ ਹੋਣਾ ਪੈਂਦਾ ਹੈ ਤੇ ਕਈ ਵਾਰੀ ਕੌਡੇ ਰਾਖਸ਼ ਜੇਹੇ ਭੈੜੇ ਆਦਮੀਆਂ ਨਾਲ ਵਾਹ ਪੈਂਦਾ ਅਤੇ ਕਈ ਤਰ੍ਹਾਂ ਦੀਆਂ ਮੁਸੀਬਤਾਂ ਝੱਲਣੀਆਂ ਪੈਂਦੀਆਂ ਹਨ। ਮਰਦਾਨੇ ਦੀ ਜੀਵਨ-ਕਹਾਣੀ ਗੁਰੂ ਸਾਹਿਬ ਦੇ ਪਰਚਾਰ ਦੀ ਲੰਮੀ ਕਹਾਣੀ ਹੈ ਕਿ ਕਿਵੇਂ ਸਤਿਗੁਰੂ ਭੁੱਲੇ ਭਟਕਿਆਂ ਨੂੰ ਸਹੀ ਰਾਹ ਪਾਉਣ ਲਈ ਯਤਨ ਕਰਦੇ ਸਨ। ਸਫ਼ਰ ਦੀਆਂ ਔਕੜਾਂ ਤੇ ਭੁਖ ਦੇ ਦੁਖ ਕਾਰਣ ਕਦੀ ਵਾਰ ਮਰਦਾਨਾ ਔਖਾ ਵੀ ਹੋ ਜਾਂਦਾ ਪਰ ਫਿਰ ਗੁਰੂ ਸਾਹਿਬ ਦੀ ਸੰਗਤ ਤੇ ਕੀਰਤਨ ਸਦਕਾ ਮਾਯੂਸੀਆਂ ਵਿਚੋਂ ਨਿਕਲਦਾ ਤੇ ਖਿੜੇ ਮੱਥੇ ਅੱਗੇ ਅੱਗੇ ਤੁਰਦਾ। ਜ਼ਿੰਦਗੀ ਭਰ ਇਸ ਨੇ ਸੈਲਾਨੀ ਗੁਰੂ ਦਾ ਸਾਥ ਨਾ ਛੱਡਿਆ ਤੇ ਅੰਤ ਸਫਰ ਵਿਚ ਹੀ ਭਾਈ ਮਰਦਾਨੇ ਦਾ ਦੇਹਾਂਤ 13 ਮੱਘਰ 1591 ਬਿ. ਨੂੰ (1534 ਈ.) ਖੁਰਮ ਦਰਿਆ ਕੰਢੇ ਅਫਗਾਨਿਸਤਾਨ ਵਿਚ ਹੋਇਆ। ਗੁਰੂ ਸਾਹਿਬ ਨੇ ਆਪਣੇ ਹੱਥੀਂ ਪਿਆਰੇ ਸਾਥੀ ਦਾ ਦਾਹ ਸੰਸਕਾਰ ਕੀਤਾ, ਜਿਥੇ ਕਿ ਹੁਣ ਸਮਾਧਿ ਮੌਜੂਦ ਹੈ।

ਜੈਸਾ ਕਿ ਅਸੀਂ ਉਤੇ ਕਿਹਾ ਹੈ ਕਿ ਭਾਈ ਮਰਦਾਨਾ ਕੇਵਲ ਵਜੰਤ੍ਰੀ ਹੀ ਨਹੀਂ ਸੀ, ਸਗੋਂ ਬਹੁਤ ਉਚੀ ਅਵਸਥਾ ਵਾਲਾ ਪੁਰਸ਼ ਹੋ ਗਿਆ ਸੀ ਤੇ ਸਤਿਗੁਰੂ ਇਸ ਨੂੰ ਆਦਰ ਨਾਲ 'ਭਾਈ' ਕਹਿ ਕੇ ਯਾਦ ਕਰਦੇ ਸਨ।

ਬਿਹਾਗੜੇ ਦੀ ਵਾਰ ਵਿਚ ਮਰਦਾਨੇ ਦੇ ਨਾਂ ਤੇ ਤਿੰਨ ਸਲੋਕ ਦਰਜ ਹਨ ਜਿਨ੍ਹਾਂ ਵਿਚ ਵਿਕਾਰ ਪੈਦਾ ਕਰਨ ਵਾਲੀ ਸ਼ਰਾਬ ਨੂੰ ਰੱਦ ਕੇ ਸੱਚੇ ਨਸ਼ੇ ਦੀ ਸਿਖਿਆ ਦਿਤੀ ਗਈ ਹੈ।

### ਸਲੋਕ ਮਰਦਾਨਾ ੧

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ।
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ



Sri Satguru Jagjit Singh Ji eLibrary NamdhariElibrary@gmail.com

ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ । ੧ ।

ਮਰਦਾਨਾ ੧

ਕਾਇਆ ਲਾਹਣਿ ਆਪੁ ਮਦ, ਮਜਲਸ ਤ੍ਰਿਸਨਾ ਧਾਤੁ
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮ ਕਾਲੁ
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ
ਗਿਆਨ ਗੁੜੁ ਸਾਲਾਹ ਮੰਡੇ ਭਾਉ ਮਾਸੁ ਆਹਾਰੁ । ੨ ।

ਕਾਇਆ ਲਾਹਣਿ ਆਪੁ ਮਦ ਅੰਮ੍ਰਿਤ ਤਿਸਕੀ ਧਾਰ
ਸਤਸੰਗਤਿ ਸਿਉ ਮੇਲਾਪੁ ਹੋਇ,
ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ । ੩ ।

[ਵਾਰ ਬਿਹਾਗੜਾ

## ੨੪ ਰਾਇ ਬਲਵੰਡ

ਰਾਇ ਬਲਵੰਡ ਰਾਅ ਭੱਟ ਸੀ ਜਿਸ ਨੇ ਸੱਤੇ ਨਾਲ ਰਲ ਕੇ ਗੁਰੂ ਜੋਤਿ ਦੀ ਉਸਤਤਿ ਵਿਚ ਰਾਮਕਲੀ ਰਾਗ ਅੰਦਰ ਵਾਰ ਲਿਖੀ ਹੈ, ਇਸ ਦੀਆਂ ਅੱਠ ਪਉੜੀਆਂ ਹਨ । ਆਮ ਖਿਆਲ ਇਹ ਹੈ ਕਿ ਪਹਿਲੀਆਂ ਪੰਜ ਪਉੜੀਆਂ ਰਾਇ ਬਲਵੰਡ ਰਚਿਤ ਹਨ ਤੇ ਅਖੀਰਲੀਆਂ ਤਿੰਨ ਸਤੇ ਦੀਆਂ । ਸ਼ੱਤਾ ਜਾਤਿ ਦਾ ਡੂਮ ਗੁਰੂ ਘਰ ਦਾ 'ਰਬਾਬੀ ਸੀ ।

ਸਿਖ ਇਤਿਹਾਸ ਵਿਚ ਸਾਖੀ ਹੈ ਕਿ ਇਹ ਗੁਰੂ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਿਆ ਕਰਦੇ ਸਨ, ਇਕ ਵੇਰ ਇਨ੍ਹਾਂ ਆਪਣੀ ਲੜਕੀ ਦੀ ਸ਼ਾਦੀ ਦੇ ਮੌਕੇ ਤੇ ਗੁਰੂ ਸਾਹਿਬ ਪਾਸੋਂ ਮਾਇਆ ਮੰਗੀ ਤਾਂ ਸਤਿਗੁਰਾਂ ਯਥਾਯੋਗ ਮੱਦਦ ਕੀਤੀ ਪਰ ਇਨ੍ਹਾਂ ਨੂੰ ਆਸ ਵਧੇਰੇ ਸੀ ਤੇ ਅਸੰਤੁਸ਼ਟ ਹੋ ਕੇ ਮੰਦਾ ਚੰਗਾ ਆਖਣ ਲਗੇ ਤੇ ਬਜ਼ੁਰਗ ਗੁਰੂਆਂ ਬਾਰੇ ਵੀ ਬਿਅਦਬੀ-ਭਰੇ ਸ਼ਬਦ ਕਹਿਣੋਂ ਸੰਕੋਚ ਨਾ ਕੀਤਾ । ਇਹ ਸੁਣ ਕੇ ਗੁਰੂ ਸਾਹਿਬ ਨੇ ਸਹਿਜ ਸੁਭਾ ਕਿਹਾ ਕਿ ਇਹ ਤਾਂ ਅਹੰਕਾਰ ਕਾਰਣ ਫਿੱਟ ਗਏ । ਨਤੀਜਾ ਇਹ ਹੋਇਆ ਕਿ ਇਨ੍ਹਾਂ ਨੂੰ ਫੋਟੇ ਦਾ ਰੋਗ ਹੋ ਗਿਆ ਤੇ ਅਤੀ ਦੁਖੀ ਹੋਏ । ਸਿਖ



Sri Satguru Jagjit Singh Ji eLibrary NamdhariElibrary@gmail.com

ਜਾਣਦੇ ਸਨ ਕਿ ਇਨ੍ਹਾਂ ਗੁਰਨਿੰਦਕਾਂ ਦੀ ਜੋ ਹਿੰਮਤ ਕਰੇਗਾ ਉਸਦਾ ਵੀ ਮੂੰਹ ਕਾਲਾ ਕੀਤਾ ਜਾਵੇਗਾ। ਇਸ ਹਾਲਤ ਵਿਚ ਇਹ ਭਾਈ ਲੱਧੇ ਪਾਸ ਪਹੁੰਚੇ, ਸਾਰੀ ਵਿਥਿਆ ਦੱਸੀ ਤਾਂ ਭਾਈ ਲੱਧੇ ਨੇ ਪਰਉਪਕਾਰ ਕਰਨ ਲਈ ਆਪ ਹੀ ਮੂੰਹ ਕਾਲਾ ਕਰ ਲਿਆ ਤੇ ਖੋਤੇ ਤੇ ਸਵਾਰ ਹੋ ਕੇ ਲਾਹੌਰ ਤੋਂ ਅੰਮ੍ਰਿਤਸਰ ਗੁਰੂ ਦਰਬਾਰ ਵਿਚ ਆ ਪਹੁੰਚਿਆ। ਨਾਲ ਰਬਾਬੀ ਸਨ। ਇਹ ਗੱਲ ਦੇਖ ਕੇ ਗੁਰੂ ਸਾਹਿਬ ਆਪ ਸਿੰਘਾਸਨ ਤੋਂ ਉਠਕੇ ਆਏ ਤੇ ਭਾਈ ਲੱਧੇ ਨੂੰ ਛਾਤੀ ਨਾਲ ਲਾਇਆ ਤੇ ਰਬਾਬੀਆਂ ਨੂੰ ਵੀ ਬਖਸ਼ ਦਿਤਾ, ਇਸ ਸਮੇਂ ਇਨ੍ਹਾਂ ਗੁਰੂ ਉਸਤਤਿ ਵਿਚ ਵਾਰ ਉਚਾਰਣ ਕੀਤੀ। ਵਾਰ ਦਾ ਵਿਸ਼ਾ ਗੁਰੂ ਜੋਤਿ ਦੀ ਏਕਤਾ ਹੈ ਜੋ ਕਾਇਆ ਪਲਟਣ ਨਾਲ ਬਦਲਦੀ ਨਹੀਂ ਸਗੋਂ ਭਿੰਨ ਭਿੰਨ ਰੂਪਾਂ ਵਿਚ ਇਕੋ ਰਹਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਭਾਈ ਲਹਣੇ ਜੈਸੇ ਸੁਯੋਗ ਚੇਲੇ ਨੂੰ ਗੁਰੂ ਬਣਾਕੇ ਇਕ ਨਵੀਂ ਪਿਰਤ ਪਾਈ ਅਤੇ ਨਵੇਂ ਧਰਮੀ ਰਾਜ ਦੀ ਬੁਨਿਆਦ ਰੱਖੀ :—

ਨਾਨਕ ਰਾਜ ਚਲਾਇਆ ਸਚੁ ਕੋਟ ਸਤਾਣੀ ਨੀਵਦੈ।

ਪਹਿਲੀਆ ਪੰਜ ਪਉੜੀਆਂ ਵਿਚ ਇਸੇ ਗੱਲ ਦੀ ਵਿਆਖਿਆ ਕੀਤੀ ਹੈ ਤੇ ਇਸ ਤੋਂ ਕਈ ਇਤਿਹਾਸਕ ਸੰਕੇਤ ਵੀ ਮਿਲਦੇ ਹਨ ਜਿਵੇਂ ਕਿ ਸਿਖਾਂ ਤੇ ਪੁੱਤਰਾਂ ਦੀ ਡੂੰਘੀ ਪੜਤਾਲ ਬਾਦ ਗੁਰਿਆਈ ਸੌਂਪਣਾ, ਗੁਰੂ ਅੰਗਦ ਦੇ ਲੰਗਰ ਵਿਚ ਘਿਆਲੀ ਖੀਰ ਦੀ ਵਰਤੋਂ, ਗੁਰੂਦੁਆਰੇ ਉਤੇ ਸਿਖ ਸੰਗਤਾਂ ਦੀ ਰੌਣਕ, ਦੂਜੇ ਗੁਰੂ ਦਾ ਖਡੂਰ ਵਿਚ ਜੋਤਿ ਜਗਾਉਣਾ ਤੇ ਨਿੰਦਕਾਂ ਦਾ ਮੂੰਹ ਦੀ ਖਾਣਾ ਆਦਿ। ਵਾਰ ਭਾਵੇਂ ਛੋਟੀ ਹੈ ਪਰ ਇਤਿਹਾਸਕ ਪੱਖ ਤੋਂ ਸਮਕਾਲੀ ਗਵਾਹੀ ਹੋਣ ਕਰਕੇ ਤੇ ਰਬਾਬੀਆਂ ਦੀ ਆਪਣੀ ਸ਼ੈਲੀ ਤੇ ਬੋਲੀ ਦੀ ਨਿਵੇਕਲੀ ਰੂਪ ਰੇਖਾ ਕਾਰਣ ਇਹ ਵਾਰ-ਸਾਹਿਤ ਵਿਚ ਵਿਸ਼ੇਸ਼ ਮਹੱਤਵ ਰਖਦੀ ਹੈ।

ਵੰਨਗੀ—

**ਤੁਧੁ ਡਿਠੇ ਸਚੇ ਪਾਤਸ਼ਾਹੁ**

ਲਹਣੈ ਦੀ ਫੇਰਾਈਐ ਨਾਨਕਾ ਦੋਹੀ ਖਟੀਐ
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ
ਝੂਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ



Sri Satguru Jagjit Singh Ji eLibrary NamdhariElibrary@gmail.com

ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ
ਲੰਗਰੁ ਚਲੈ ਗੁਰਸਬਦਿ, ਹਰਿ ਤੋਟਿ ਨ ਆਵੀ ਖਟੀਐ
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰ ਦਬਟੀਐ
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸ਼ਹੁ ਕੁਰਸਹੁ ਝਟੀਐ
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ
ਦਿਲਿ ਖੋਟੈ ਆਕੀ ਫਿਰਨਿ ਬੰਨ੍ਹ ਭਾਰੁ ਉਚਾਇਨਿ ਛਟੀਐ
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ
ਕਉਣੁ ਹਾਰੈ ਕਿਨਿ ਉਵਟੀਐ । ੨ ।

[ਰਾਮਕਲੀ ਕੀ ਵਾਰ

## ੨੫ ਭਾਈ ਸੱਤਾ

ਭਾਈ ਸੱਤਾ ਜਾਤਿ ਦਾ ਡੂਮ ਤੇ ਗੁਰੂ ਘਰ ਦਾ ਰਬਾਬੀ ਸੀ ਜੋ ਗੁਰੂ ਅਰਜਨ ਜੀ ਦੇ ਦਰਬਾਰ ਵਿਚ ਕੀਰਤਨ ਕਰਿਆ ਕਰਦਾ ਸੀ । ਇਕ ਵਾਰ ਕਿਸੇ ਕਾਰਣ ਕਰਕੇ ਇਹ ਰੁੱਸ ਕੇ ਕੀਰਤਨ ਕਰਨਾ ਛੱਡ ਗਿਆ । ਭਾਈ ਕੇਸਰ ਸਿੰਘ ਛਿੱਬਰ ਨੇ ਤਾਂ 'ਬੰਸਾਵਲੀਨਾਮੇਂ' ਵਿਚ ਲਿਖਿਆ ਹੈ ਕਿ ੧੬੫੭ ਬਿ. ਵਿਚ ਇਹ ਰੁੱਸੇ ਰਬਾਬੀ ਦੂਜੇ ਪਾਸੇ ਪ੍ਰਿਥੀਏ ਨਾਲ ਜਾ ਰਲੇ ਪਰ ਪਿਛੋਂ ਪਛਤਾਕੇ ਫਿਰ ਗੁਰੂ ਸਾਹਿਬ ਦੀ ਸ਼ਰਣ ਆ ਗਏ ਤੇ ਆ ਕੇ ਗੁਰੂ ਦਾ ਜਸ ਗਾਇਆ । ਆਮ ਖਿਆਲ ਹੈ ਕਿ ਇਹ ਰਾਇ ਬਲਵੰਡ ਤੇ ਸਤਾ ਦੋਵੇ ਹੀ ਸਨ ਜਿਨ੍ਹਾਂ ਰਲਕੇ ਇਹ ਵਾਰ ਲਿਖੀ । ਪਰ ਵਾਰ ਦੀ ਅੰਦਰਲੀ ਗਵਾਹੀ ਤੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਪਹਿਲੀਆਂ ਪੰਜ ਪਉੜੀਆਂ ਦਾ ਕਰਤਾ ਰਾਇ ਬਲਵੰਡ ਹੈ ਤੇ ਬਾਦ ਦੀਆਂ ਤਿੰਨ ਪਉੜੀਆਂ ਭਾਈ ਸੱਤੇ ਦੀਆਂ ਰਚੀਆਂ ਹੋਈਆਂ ਹਨ, ਛੇਵੀਂ ਪਉੜੀ ਵਿਚ ਸਤੇ ਦਾ ਨਾਮ ਆਉਂਦਾ ਹੈ :—

ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ । ੬ ।

ਸੱਤੇ ਨੇ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਦੀ ਵਡਿਆਈ ਗਈ ਹੈ । ਇਸ ਤੋਂ ਸਾਨੂੰ ਇਹ ਵੀ ਪਤਾ ਲਗਦਾ ਹੈ ਕਿ ਸਿਖ



Sri Satguru Jagjit Singh Ji eLibrary NamdhariElibrary@gmail.com

ਲਹਿਰ ਕਿਸ ਤਰ੍ਹਾਂ ਵਧ ਫੁੱਲ ਰਹੀ ਸੀ ਤੇ ਉਸ ਵਿਚ ਗੁਰੂ ਜੋਤਿ ਦੀ ਏਕਤਾ ਉਤੇ ਕਿੰਨੀ ਟੇਕ ਸੀ। ਇਸ ਨੂੰ 'ਟਿਕੇ ਦੀ ਵਾਰ' ਵੀ ਕਿਹਾ ਜਾਂਦਾ ਹੈ ਜਦੋਂ ਜਦੋਂ ਵੀ ਤਿਲਕ ਦੇਣ ਦੀ ਰਸਮ ਹੁੰਦੀ ਤਾਂ ਇਹ ਪਉੜੀਆਂ ਗਾਏ ਜਾਣ ਦਾ ਰਿਵਾਜ ਰਿਹਾ ਹੈ।

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ
ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾਂ ਨਰੋਆ
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ
ਉਗਵਣਹੁ ਤੈ ਆਥਵਣਹੁ ਚਹੁ ਚਕੀਂ ਕੀਅਨੁ ਲੋਆ
ਜਿਨੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ
ਦੂਣੀ ਚਊਣੀ ਕਰਾਮਾਤਿ ਸਚੇ ਕਾ ਸਚਾ ਢੋਆ
ਚਾਰੇ ਜਾਗੇ ਚਹੁ ਜੁਗੀਂ ਪੰਚਾਇਣੁ ਆਪੇ ਹੋਆ। ੪।

(ਰਾਮਕਲੀ ਕੀ ਵਾਰ)

## ੨੬ ਭਾਈ ਸੁੰਦਰ

ਭਾਈ ਸੁੰਦਰ ਗੁਰੂ ਅਮਰਦਾਸ ਜੀ ਦੇ ਭੱਲੇ ਘਰਾਣੇ ਵਿਚੋਂ ਸੀ। 'ਗੁਰ ਪ੍ਰਤਾਪ ਸੂਰਜ' ਦੇ ਕਰਤਾ ਨੇ ਇਸ ਨੂੰ ਭਾਈ ਮੋਹਰੀ ਦਾ ਪੋਤਰਾ ਤੇ ਅਨੰਦ ਦਾ ਪੁੱਤਰ ਲਿਖਿਆ ਹੈ। ਜੋ ਸਾਲ ਸੰਮਤ ਪੁਰਾਤਨ ਗੁਰਪ੍ਰਣਾਲੀਆਂ ਵਿਚ ਦਰਜ ਮਿਲਦੇ ਹਨ, ਉਸ ਅਨੁਸਾਰ ਗੁਰੂ ਸਾਹਿਬ ਦੇ ਦੇਹਾਂਤ ਸਮੇਂ ਅਨੰਦ ਦੀ ਉਮਰ 20 ਸਾਲ ਸਿੱਧ ਹੁੰਦੀ ਹੈ, ਸੋ ਉਸ ਦੇ ਪੁੱਤਰ ਸੁੰਦਰ ਦੀ ਇਤਨੀ ਉਮਰ ਨਹੀਂ ਹੋ ਸਕਦੀ ਕਿ ਉਹ ਉਸ ਸਮੇਂ ਹੀ ਬਾਣੀ-ਰਚਨਾ ਕਰ ਸਕਦਾ। ਆਮ ਰਵਾਇਤ ਇਹੋ ਹੈ ਕਿ ਗੁਰੂ ਅਮਰਦਾਸ ਜੀ ਦੇ ਚਲਾਣੇ ਮਗਰੋਂ ਭਾਈ ਸੁੰਦਰ ਨੇ ਉਨ੍ਹਾਂ ਦੀ ਅੰਤਮ ਸਿਖਿਆ ਨੂੰ ਸੱਦ ਵਿਚ ਦਰਜ ਕੀਤਾ। ਪਰੰਤੂ ਇਹ ਵੀ ਹੋ ਸਕਦਾ ਹੈ ਕਿ ਉਸ ਨੇ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਸਮੇਂ ਦਿਤੇ ਉਪਦੇਸ਼ ਨੂੰ, ਬਜ਼ੁਰਗਾਂ ਪਾਸੋਂ ਸੁਣ ਕੇ ਢੇਰ ਚਿਰ ਪਿਛੋਂ ਛੰਦਬੱਧ ਕੀਤਾ ਹੋਵੇ।



Sri Satguru Jagjit Singh Ji eLibrary NamdhariElibrary@gmail.com

ਰਾਮਕਲੀ ਰਾਗ ਵਿਚ 'ਸਦੁ' ਨਾਂ ਹੇਠ ਸੁੰਦਰ ਜੀ ਦੀ ਛੋਟੀ ਜੇਹੀ ਰਚਨਾ ਮਿਲਦੀ ਹੈ, ਜਿਸ ਦੇ ਕੁਲ 6 ਬੰਦ ਹਨ। ਇਸ ਵਿਚ ਗੁਰੂ ਸਾਹਿਬ ਨੇ ਇਸੇ ਗੱਲ ਉਤੇ ਜ਼ੋਰ ਦਿਤਾ ਹੈ ਕਿ ਜਗਤ ਚਲਾਇਮਾਨ ਹੈ, ਇਸ ਕਰਕੇ ਮਰਨੇ ਉਤੇ ਸ਼ੋਕ ਨਹੀਂ ਕਰਨਾ ਸਗੋਂ ਭਾਣਾ ਮੰਨਣਾ। ਜੋ ਮੇਰੇ ਦੇਹਾਂਤ ਉਤੇ ਰੋਵੇਗਾ ਉਹ ਮੈਨੂੰ ਪਰਵਾਣ ਨਹੀਂ ਕਿਉਂਕਿ ਜੇਕਰ ਕਿਸੇ ਮਿੱਤਰ ਨੂੰ ਮਾਨ ਆਦਰ ਮਿਲ ਰਿਹਾ ਹੋਵੇ ਤਾਂ ਸਾਥੀ ਮਿਤ੍ਰਾਂ ਨੂੰ ਚਾਹੀਦਾ ਹੈ ਕਿ ਉਹ ਉਸ ਦੀ ਖੁਸ਼ੀ ਮਨਾਉਣ। ਪਰਮੇਸ਼ਰ ਮੈਨੂੰ ਆਪਣੀ ਗੋਦ ਵਿਚ ਲੈ ਰਿਹਾ ਹੈ, ਸੋ ਇਸ ਸ਼ੁਭ ਮੌਕੇ ਉਤੇ ਸ਼ੋਕ ਕਰਨਾ ਸ਼ੋਭਦਾ ਨਹੀਂ। ਸਗੋਂ ਮੇਰੇ ਮਰਨ ਪਿਛੋਂ ਕੀਰਤਨ ਕਰਨਾ ਤੇ ਹਰੀ ਕਥਾ ਦਾ ਪੁਰਾਣ ਪੜ੍ਹਨਾ। ਇਹ ਕਥਾ ਕੀਰਤਨ ਹੀ ਮੇਰਾ ਪਿੰਡ ਪੱਤਲ ਤੇ ਬਾਕੀ ਅੰਤਮ ਸੰਸਕਾਰ ਯਾ ਕ੍ਰਿਆ ਕਰਮ ਹੈ।

ਅਜ ਤੋਂ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਸੌਂਪ ਦਿਤੀ ਗਈ ਹੈ ਤੇ ਉਹੋ ਇਸ ਗੱਦੀ ਦੇ ਮਾਲਕ ਹੋਣਗੇ। ਗੁਰੂ ਸਾਹਿਬ ਦੇ ਇਸ ਆਦੇਸ਼ ਉਤੇ ਪੁੱਤਰ ਮੋਹਰੀ ਸਮੇਤ ਸਰਬ ਸਿਖ ਸੰਗਤ ਨੇ ਫੁਲ ਚੜ੍ਹਾਏ।

ਅੰਤੇ ਸਤਿਗੁਰ ਬੋਲਿਆ... .

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ
ਮਤ ਮੈਂ ਪਿਛੈ ਕੋਈ ਰੋਵਸੀ, ਸੋ ਮੈਂ ਮੂਲਿ ਨ ਭਾਇਆ
ਮਿਤੁ ਪੈਝੈ ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ
ਤੁਸੀਂ ਵੀਚਾਰਿ ਦੇਖਹੁ ਪੁਤ ਭਾਈ, ਹਰਿ ਸਤਿਗੁਰੂ ਪੈਨਾਵਏ
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ
ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀਂ ਪਾਇਆ ॥੪॥
ਅੰਤੇ ਸਤਿਗੁਰੁ ਬੋਲਿਆ—ਮੈਂ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ, ਬੇਬਾਣੁ ਹਰਿ ਰੰਗੁ ਗੁਰ ਭਾਵਏ
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥
ਹਰਿ ਭਾਇਆ ਸਤਿਗੁਰੁ ਬੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥
ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ॥੫॥

(ਰਾਮਕਲੀ ਸਦੁ)



Sri Satguru Jagjit Singh Ji eLibrary NamdhariElibrary@gmail.com

## (ਦ) ਭੱਟ ਕਵੀ

ਭਾਰਤੀ ਸਾਹਿੱਤ ਵਿਚ ਭੱਟ ਜਾਤੀ ਦੀ ਆਪਣੀ ਪਰੰਪਰਾ ਹੈ । ਪੰਜਾਬ ਦੇ ਭੱਟ ਕੌਸ਼ਿਸ਼ ਗੋਤਰ ਬ੍ਰਾਹਮਣ ਮੰਨੇ ਜਾਂਦੇ ਹਨ । ਇਨ੍ਹਾਂ ਦੇ ਵਡੇਰੇ ਸਰਸੁਤੀ ਕੰਢੇ ਵਸਦੇ ਸਨ, ਉਰਲੇ ਪਾਸੇ ਵਸਣ ਵਾਲੇ 'ਸਾਰਸੁਤ' ਤੇ ਪਰਲੇ ਪਾਸੇ ਦੇ ਵਾਸੀ 'ਗੌੜ' ਕਹਿਲਾਏ । ਸਾਰਸੁਤ ਬ੍ਰਾਹਮਣ, ਵਿਦਿਆ-ਅਧਿਐਨ ਵਿਚ ਵਧੇਰੇ ਦਿਲਚਸਪੀ ਲੈਂਦੇ ਸਨ ਤੇ ਗੌੜ ਬ੍ਰਾਹਮਣ ਦਾਨ ਬਖਸ਼ੀਸ ਪਰਵਾਣ ਕਰਦੇ ਤੇ ਆਪਣੇ ਯਜਮਾਨਾਂ ਦੀ ਬੰਸਾਵਲੀ ਵਹੀਆਂ ਵਿਚ ਦਰਜ ਕਰ ਛਡਦੇ ਸਨ । ਹੌਲੀ ਹੌਲੀ ਇਨ੍ਹਾਂ ਦੇ ਪਰਿਵਾਰ ਵਧਦੇ ਗਏ ਤੇ ਲੋੜ ਅਨੁਸਾਰ ਇਧਰ ਉਧਰ ਫੈਲਦੇ ਗਏ । ਹੁਣ ਵੀ ਸਰਸਵਤੀ ਕੰਢੇ, ਪਿੰਡ ਤਲੌਂਢਾ ਪਰਗਣਾ ਜੀਂਦ ਵਿਚ, ਪਿੰਡ ਭਾਦਸੋਂ ਪਰਗਣਾ ਲਾਡਵਾ ਵਿਚ ਤੇ ਪਿੰਡ ਕਰਸਿੰਧੂ ਤਸੀਲ ਸਫੈਦੋਂ ਵਿਚ ਭੱਟਾਂ ਦੇ ਕਈ ਪਰਿਵਾਰ ਵਸਦੇ ਹਨ । ਕਰਸਿੰਧੂ ਵਾਲੇ ਭੱਟ ਭਾਈ ਸੰਤ ਸਿੰਘ ਦੀ ਵਹੀ ਵਿਚ ਉਨ੍ਹਾਂ ਭੱਟਾਂ ਦੀਆਂ ਪੀੜ੍ਹੀਆਂ ਦਾ ਕਾਫੀ ਵੇਰਵਾ ਮਿਲਦਾ ਹੈ ਜਿਨ੍ਹਾਂ ਭੱਟਾਂ ਦੀ ਰਚਨਾ ਆਦਿ ਗ੍ਰੰਥ ਵਿਚ ਦਰਜ ਹੋਈ । ਇਸ ਤੋਂ ਇਲਾਵਾ ਹੋਰ ਵੀ ਇਤਿਹਾਸਕ ਸਮੱਗਰੀ ਜੋ ਇਨ੍ਹਾਂ ਵਹੀਆਂ ਵਿਚ ਦਰਜ ਹੈ, ਪੰਜਾਬ ਦੇ ਇਤਿਹਾਸ ਲਈ ਬਹੁਮੁੱਲੀ ਹੈ । ਇਸ ਨੂੰ ਧਿਆਨ ਗੋਚਰੇ ਕਰਨ ਦੀ ਲੋੜ ਹੈ । ਗਿ: ਗਰਜਾ ਸਿੰਘ ਜੀ ਨੇ ਪਹਿਲੀ ਵਾਰ ਇਸ ਖੋਜ-ਸੋਮੇ ਨੂੰ ਟੋਹਿਆ ਭਾਲਿਆ ਹੈ ।

ਇਸ ਭੱਟ ਘਰਾਣੇ ਦੇ ਕੁਝ ਆਦਮੀ ਸੁਲਤਾਨਪੁਰ ਜਾ ਵਸੇ ਤੇ ਇਥੋਂ ਹੀ ਆ ਕੇ ਭਾਈ ਭਿੱਖਾ ਤੇ ਭਾਈ ਟੋਡਾ ਗੁਰੂ ਅਮਰਦਾਸ ਜੀ ਦੇ ਸਿਖ ਬਣੇ । ਗਿਆਰ੍ਹਵੀਂ ਵਾਰ ਵਿਚ ਭਾ: ਗੁਰਦਾਸ ਨੇ ਜਿਥੇ ਸੁਲਤਾਨਪੁਰ ਦੇ ਸਿਖਾਂ ਦੀ ਸੂਚੀ ਦਿਤੀ ਹੈ, ਉਥੇ ਸਾਫ ਲਿਖਿਆ ਹੈ :—

ਭਿਖਾ, ਟੋਡਾ, ਭੱਟ ਦੁਇ, ਧਾਰੂ ਸੂਦ ਮਹਲ ਤਿਸ ਭਾਰਾ । ੨੧ ।
(ਵਾਰ ੧੧)

ਸਿਖ ਇਤਿਹਾਸ ਵਿਚ ਭਿਖੇ ਨੂੰ ਭੱਟਾਂ ਦਾ ਜਥੇਦਾਰ ਯਾ ਮੋਹਰੀ ਦੱਸਿਆ ਗਿਆ ਹੈ ਤੇ ਪੁਰਾਣਕ ਕਲਪਨਾ ਨੇ ਤਾਂ ਜਿਥੇ ਚਾਰ ਚਾਰ ਭੱਟਾਂ ਨੂੰ ਇਕ ਇਕ ਵੇਦ



Sri Satguru Jagjit Singh Ji eLibrary NamdhariElibrary@gmail.com

ਦੇ ਚਾਰ ਚਾਰ ਅਵਤਾਰ ਦੱਸਿਆ ਹੈ, ਉਥੇ, ਭਿਖੇ ਨੂੰ ਵੱਡਾ ਹੋਣ ਕਰ ਕੇ ਬ੍ਰਹਿਮਾ ਦਾ ਅਵਤਾਰ, ਕਿਹਾ ਹੈ। ਗੱਲ ਸਾਫ ਹੈ ਕਿ ਇਹ ਇਨ੍ਹਾਂ ਦਾ ਵਡੇਰਾ ਸੀ ਤੇ ਬਾਕੀ ਦੇ ਬਹੁਤੇ ਭੱਟ ਇਸ ਦੇ ਪੁੱਤ ਪੋਤੇ ਸਨ ਭਾਵੇਂ ਇਸ ਦੀ ਪੁਸ਼ਟੀ ਅਜੇ ਪੂਰੀ ਤਰ੍ਹਾਂ, ਖੋਜ-ਸੋਮਿਆਂ ਤੋਂ ਪ੍ਰਾਪਤ ਨਹੀਂ।

ਭੱਟ ਵਹੀ ਅਨੁਸਾਰ ਰਈਏ ਦੇ ਛੇ ਪੁੱਤਰ ਸਨ —

ਭਿਖਾ, ਸੇਖਾ, ਤੋਖਾ, ਗੋਖਾ, ਚੋਖਾ ਤੇ ਟੋਡਾ।

ਭਿਖੇ ਦੇ ਪੁੱਤਰ—ਕੱਲਸ, ਮਥਰਾ, ਜਾਲਪ, ਕੀਰਤ, ਮਲੀਆ ਤੇ ਦਲੀਆ ਸਨ।

ਸੇਖੇ ਦੇ ਪੁੱਤਰ—ਸੱਲ, ਭੱਲ ਤੇ ਟੱਲ ਆਦਿ ਦੱਸੇ ਹਨ।

ਤੋਖੇ ਦੇ ਪੁੱਤਰ—ਦਾਸ, ਬੱਲ ਤੇ ਗੰਗ ਆਦਿ।

ਗੋਖੇ ਦੇ ਪੁੱਤਰ—ਹਰਿਬੰਸ ਤੇ ਸੇਵਕ ਆਦਿ।

ਸੇਵਕ ਦਾ ਪੁੱਤਰ ਜੱਲ੍ਹ ਸੀ।

ਚੋਖੇ ਦੇ ਪੁੱਤਰ—ਕਲਸਹਾਰ, ਗਯੰਦ ਆਦਿ ਸਨ।

ਭਿਖੇ ਦੇ ਪੁੱਤਰ—ਕੀਰਤ, ਦਾ ਪੁੱਤਰ ਬੋਹਥ ਸੀ।

ਅੱਗੇ ਬੋਹਥ ਦੇ ਸਪੁੱਤਰ—ਕੇਸੋ ਸਿੰਘ, ਹਰੀ ਸਿੰਘ ਤੇ ਦੇਸੂ ਸਿੰਘ ਹੋਏ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ। ਕੇਸੋ ਸਿੰਘ ਦਾ ਪੁੱਤਰ—ਸ਼ਿਵਲਾਲ ਸਿੰਘ ਤੇ ਨਰਬਦ ਸਿੰਘ ਭੱਟ ਸਨ। ਇਨ੍ਹਾਂ ਨਾਵਾਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਹ ਸ੍ਰੀ ਦਸਮੇਸ਼ ਜੀ ਦੀ ਪ੍ਰੇਰਨਾ ਤੇ ਸਿੰਘ ਬਣ ਗਏ ਸਨ ਤੇ ਫਿਰ ਅੱਗੋ ਇਨ੍ਹਾਂ, ਆਪਣੇ ਜਜਮਾਨਾਂ ਵਿਚ ਵੀ ਸਿਖੀ ਦਾ ਕਾਫੀ ਪਰਚਾਰ ਕੀਤਾ। ਇਸ ਤੋਂ ਜ਼ਾਹਰ ਹੈ ਕਿ ਗੁਰੂ ਘਰ ਨਾਲ ਭੱਟ ਘਰਾਣੇ ਦਾ ਸਬੰਧ ਤੀਜੇ ਸਤਿਗੁਰਾਂ ਤੋਂ ਲੈ ਕੇ, ਧੁਰ ਤਕ ਚਲਦਾ ਰਿਹਾ। ਕਈ ਇਨ੍ਹਾਂ ਵਿਚੋਂ ਜੋਧੇ ਬੀਰ ਵੀ ਹੋਏ ਜਿਵੇਂ ਕੀਰਤ ਭੱਟ ਗੁਰੂ ਹਰਿਗੋਬਿੰਦ ਸਾਹਿਬ ਨਾਲ ਮੁਖ਼ਲਿਸ ਖ਼ਾਂ ਵਲੋਂ ਲੜੀ ਜੰਗ ਵਿਚ ਅੰਮ੍ਰਿਤਸਰ 17 ਵਿਸਾਖ 1691 ਬਿ. ਨੂੰ ਲੜ ਕੇ ਸ਼ਹੀਦ ਹੋ ਗਿਆ ਸੀ।

ਇਸੇ ਤਰ੍ਹਾਂ ਕੇਸੋ ਸਿੰਘ, ਹਰੀ ਸਿੰਘ ਤੇ ਦੇਸੂ ਸਿੰਘ ਤਿੰਨੇ ਸਕੇ ਭਾਈ ਅਤੇ ਕੇਸੋ ਸਿੰਘ ਦਾ ਪੁੱਤਰ—ਨਰਬਦ ਸਿੰਘ, ਹਰੀ ਸਿੰਘ ਦੇ ਪੁੱਤਰ ਤਾਰਾ ਸਿੰਘ



Sri Satguru Jagjit Singh Ji eLibrary NamdhariElibrary@gmail.com

ਸੇਵਾ ਸਿੰਘ ਤੇ ਦੇਵਾ ਸਿੰਘ ਸ਼ੱਤੇ ਭੱਟ, ਸਿਖ ਹੋਣ ਦੇ ਦੋਸ਼ ਵਿਚ ੯ ਕੱਤਕ ੧੭੬੮ ਬਿ. ਨੂੰ (11 ਅਕਤੂਬਰ 1711 ਈ.) ਪਰਗਣਾ ਲਾਹੌਰ ਦੇ ਅਲੋਵਾਲ ਮੁਕਾਮ ਤੇ, ਨਾਜ਼ਮ ਅਸਲਮ ਖ਼ਾਂ ਦੇ ਹੁਕਮ ਨਾਲ ਧਰਤੀ ਵਿਚ ਗੱਡ ਕੇ ਸ਼ਹੀਦ ਕਰ ਦਿਤੇ ਗਏ ਸਨ ।* ਇਹ ਸ਼ਹੀਦੀ ਸਾਕੇ ਦਸਦੇ ਹਨ ਕਿ ਭੱਟ ਕੇਵਲ ਜਜਮਾਨੀ ਪਰੋਹਤੀ ਕਰਨ ਵਾਲੇ ਹੀ ਨਹੀਂ ਸਗੋਂ ਸਿਖੀ ਸਿਦਕ ਵਿਚ ਪੂਰਨ ਹੋਣ ਕਰ ਕੇ ਧਰਮ ਦੀ ਖਾਤਰ ਆਪਣੀ ਜਾਨ ਵੀ ਨਿਛਾਵਰ ਕਰ ਸਕਦੇ ਸਨ । ਗੁਰੂ ਘਰ ਨਾਲ ਇਨ੍ਹਾਂ ਦਾ ਰਿਸ਼ਤਾ ਗੁਰੂ ਅਮਰਦਾਸ ਜੀ ਦੇ ਸਮੇਂ ਜੁੜਿਆ । ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :—

ਭੀਖਾ ਭੱਟ ਸੁਲਤਾਨਪੁਰ ਵਾਸੀ, ਹਰਿ ਕੀ ਭਗਤਿ ਫਿਰੈ ਜਗਿਆਸੀ
ਜਬ ਭਿਖੇ ਉਸਤਤਿ ਗੁਰ ਕਰੀ । ਸੁਨਿ ਪ੍ਰਸੰਨ ਭਏ ਤਬਿ ਹਰੀ ।

'ਸਵਈਏ ਮਹਲੇ ਤੀਜੇ ਕੇ' ਵਿਚ ਹੀ ਭਿਖੇ ਦੇ ਦੋ ਛੰਦ ਦਰਜ ਹਨ ਜਿਥੇ ਕਿ ਉਹ ਕਹਿੰਦਾ ਹੈ ਕਿ ਮੈਂ ਆਤਮ-ਜਗਿਆਸਾ ਧਾਰ ਕੇ ਸਾਲ ਭਰ ਢੂੰਡ ਭਾਲ ਕਰਦਾ ਰਿਹਾ ਤੇ ਬੜੀ ਲੰਮੀ ਖੋਜ ਬਾਦ ਮੈਨੂੰ ਗੁਰੂ ਅਮਰਦਾਸ ਜੀ ਦੀ ਸ਼ਰਣ ਪ੍ਰਾਪਤ ਹੋਈ ਹੈ ।

ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ
ਸੰਨਿਆਸੀ ਤਪਸੀਅਹੁ, ਮੁਖਹੁ ਏ ਪੰਡਿਤ ਮਿਠੇ

ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ
ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸ਼ੀ ਨ ਆਯਉ ।

ਇਹ ਰੀਝ 'ਤੇ ਲਗਨ ਦਸਦੀ ਹੈ ਕਿ ਭਿੱਖਾ ਨਿਰਾ-ਪੁਰਾ ਜਸ ਗਾਉਣ ਵਾਲਾ ਭੱਟ ਨਹੀਂ ਸੀ ਸਗੋਂ ਪਰਮਾਰਥ ਦਾ ਸੱਚਾ ਪੰਧਾਊ ਵੀ ਸੀ, ਉਸੇ ਦੀ ਆਤਮ ਛੋਹ ਨੇ ਅਗੇ ਉਸ ਦੇ ਪੁੱਤਰਾਂ ਤੇ ਭਤੀਜਿਆਂ ਵਿਚ ਇਹ ਲਗਨ ਲਾਈ ਤੇ ਉਹ ਉਚੇ ਸੰਤ ਕਵੀ ਹੋ ਕੇ ਗੁਰੂ ਜੋਤਿ ਦੇ ਗੀਤ ਗਾਉਣ ਵਾਲੇ ਹੋਏ ।

ਪੁਰਾਣੇ ਸਿਖ ਸੰਪ੍ਰਦਾਈ ਗਿਆਨੀਆਂ ਅਨੁਸਾਰ ਭੱਟ, ਗਿਣਤੀ ਵਿਚ

* ਸ਼ਹੀਦ ਬਿਲਾਸ (ਸੇਵਾ ਸਿੰਘ), ਪੰਨਾ 5 (1961) ।



Sri Satguru Jagjit Singh Ji eLibrary NamdhariElibrary@gmail.com

੧੭ ਸਨ । ਪ੍ਰੋ: ਸਾਹਿਬ ਸਿੰਘ ਜੀ ਨੇ ਛੰਦ-ਅੰਕਾਂ ਅਨੁਸਾਰ ਇਹ ਗਿਣਤੀ ੧੧ ਸਿਧ ਕੀਤੀ ਹੈ ।

| ਗਿਆਰਾਂ ਭੱਟ | ਵਾਧੂ ਨਾਂ |
|---|---|
| 1. ਕੱਲਜ | 1. ਕਲਸਹਾਰ |
| 2. ਜਾਲਪ | 2. ਜਲਜ |
| 3. ਕੀਰਤ | 3. ਦਾਸ |
| 4. ਸੱਲਜ | 4. ਸੇਵਕ |
| 5. ਭੱਲਜ | 5. ਗੰਗ |
| 6. ਨਲਜ | 6. ਟਲਜ |
| 7. ਭਿਖਾ | 7. ਗਯੰਦ |
| 8. ਪਰਮਾਨੰਦ | |
| 9. ਬਲਜ | |
| 10. ਹਰਿਬੰਸ | |
| 11. ਮਥਰਾ | |

ਕਲਜ ਤੇ ਕਲਸਹਾਰ ਇਕੋ ਭੱਟ ਦਾ ਨਾਮ ਹੈ । 'ਸਵਈਏ ਮਹਲੇ ਚਉਥੇ ਕੇ' ਦੇ ਪਹਿਲੇ ਛੰਦ ਵਿਚ ਹੀ ਇਹ ਦੋਵੇਂ ਨਾਮ ਵਰਤੇ ਹਨ । ਇਵੇਂ ਜਿਵੇਂ ਜਾਲਪ ਤੇ ਜਲਜ ਵੀ ਇਕੋ ਦੇ ਵਾਚਕ ਹਨ । 'ਦਾਸ' ਯਾ 'ਸ਼ੇਵਕ' ਕੋਈ ਭੱਟ ਨਹੀਂ, ਕੇਵਲ ਇਹ ਨਿਰਮਾਣਤਾ ਵਾਚਕ ਪਦ ਹਨ, 'ਗੰਗ' ਪਦ ਵੀ ਭੱਟ ਦਾ ਬੋਧਕ ਨਹੀਂ । ਜਿਵੇਂ :—

'ਗੰਗ ਤਰੰਗੁ ਅੰਤ ਕੋ ਪਾਵੈ ।'

ਯਾ 'ਅਜੈ ਗੰਗ ਜਲ ਅਟਲੁ' ਆਦਿ ਵਿਚ ਗੰਗਾ ਨਦੀ ਦਾ ਸੂਚਕ ਹੈ । ਟੱਲ ਕੋਈ ਭੱਟ ਨਹੀਂ । ਛਪੀਆਂ ਬੀੜਾਂ ਵਿਚ 'ਸੁ ਕਹੁ ਟਲ ਗੁਰ ਸੇਵੀਐ' ਜੋ ਪਾਠ ਪ੍ਰਚਲਤ ਹੋ ਗਿਆ ਹੈ, ਉਹ ਪ੍ਰਾਚੀਨ ਹੱਥ-ਲਿਖਤ ਬੀੜਾਂ ਵਿਚ 'ਸੁ ਕਹੁ ਕਲੵ ਗੁਰ ਸੇਵੀਐ' ਕਰ ਕੇ ਹੀ ਮਿਲਦਾ ਹੈ । 'ਸਵਈਏ ਮਹਲੇ ਦੂਜੇ ਕੇ' ਹੇਠ ਦਸ ਛੰਦ



Sri Satguru Jagjit Singh Ji eLibrary NamdhariElibrary@gmail.com



ਕੱਲਜ ਦੇ ਹੀ ਹਨ। ਨੌਂ ਨੰਬਰ ਛੰਦ ਵਿਚ ਕੱਲਜ ਦਾ ਨਾਮ ਆਉਂਦਾ ਤੇ ਇਹ ਦਸ ਨੰਬਰ ਛੰਦ ਵੀ ਕੱਲਜ ਨਾਂ ਵਾਲਾ ਹੀ ਹੈ, ਟੱਲ ਨਹੀਂ, ਜੈਸਾ ਕਿ ਪ੍ਰਾਚੀਨ ਬੀੜਾਂ ਤੋਂ ਸਪਸ਼ਟ ਹੈ। ਨਾਲੇ ਇਹ ਗੱਲ ਵੀ ਧਿਆਨ ਯੋਗ ਹੈ, ਕਿ ਕੱਲਜ ਭੱਟ ਨੇ ਹੀ ਪਹਿਲੇ ਤੇ ਦੂਜੇ ਗੁਰੂ ਸਬੰਧੀ ਦਸ ਦਸ ਛੰਦ ਆਖੇ ਹਨ, ਹੋਰ ਕਿਸੇ ਭੱਟ ਨੇ ਉਸਤਤਿ ਨਹੀਂ ਕੀਤੀ। ਸੋ ਟਲ੍ਹ ਨਾਂ ਦੀ ਕਲਪਨਾ ਕੇਵਲ ਗ਼ਲਤ ਪਾਠ ਕਾਰਣ ਹੈ। ਇਸ ਪਰਕਾਰ ਗਿਣਤੀ ੧੧ ਹੀ ਰਹਿ ਜਾਂਦੀ ਹੈ ਤੇ ਇਸ ਗਿਆਰਾਂ ਦੀ ਗਿਣਤੀ ਵਿਚ 'ਗਯੰਦ' ਨਾਮ ਕਿਸੇ ਭੱਟ ਦਾ ਬੋਧਕ ਨਹੀਂ ਜਾਪਦਾ, ਉਥੇ ਪਾਠ ਇਸ ਤਰ੍ਹਾਂ ਹੈ: —

ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰ ਮਨ ਗਯੰਦ !
ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ । ੧੪ । ੯ ।
(ਸ੍ਵਯੇ ਮਹਲੇ ਚਉਥੇ ਕੇ)

'ਗਯੰਦ' ਦਾ ਲਫਜ਼ੀ ਮਾਅਨਾ ਹਾਥੀ ਹੈ ਤੇ ਮਨ ਨੂੰ ਗੁਰਬਾਣੀ ਵਿਚ ਕਈ ਥਾਂ ਮਦਮਸਤ ਹਾਥੀ ਦੀ ਉਪਮਾ ਦੇ ਕੇ ਵਰਣਨ ਕੀਤਾ ਗਿਆ ਹੈ ਤੇ ਇਥੇ ਵੀ ਇਹੋ ਅਰਥ ਹੈ ਅਤੇ ਇਹ ਛੰਦ ਪਰਮਾਨੰਦ ਭੱਟ ਦਾ ਹੈ, ਇਹ ਨਾਂ ਦੋ ਵਾਰ ਆਇਆ ਹੈ। ਇਸ ਬਾਰੇ ਹੋਰ ਖੋਜ ਦੀ ਵੀ ਲੋੜ ਹੈ।

ਉਤੇ ਅਸਾਂ ਭੱਟ ਵਹੀਆਂ ਦੇ ਹਵਾਲੇ ਨਾਲ ਇਨ੍ਹਾਂ ਭੱਟਾਂ ਤੇ ਪਿਤਾ ਪਿਤਾਮਾ ਬਾਰੇ ਸੰਖੇਪ ਕਰਕੇ ਲਿਖਿਆ ਹੈ ਪਰੰਤੂ ਪੜਤਾਲ ਕੀਤਿਆਂ ਇਹ ਜਾਣਕਾਰੀ ਇਤਿਹਾਸਕ ਤੌਰ ਤੇ ਪੂਰੀ ਪੂਰੀ ਸਹੀ ਸਿਧ ਨਹੀਂ ਹੁੰਦੀ। ਮਾਲੂਮ ਇਉਂ ਹੁੰਦਾ ਹੈ ਜਿਵੇਂ ਕਿਸੇ ਸਮੇਂ ਚਤੁਰ ਭੱਟਾਂ ਨੇ ਇਹ 17 ਵਾਲੀ ਗਿਣਤੀ ਲੈ ਕੇ ਆਪਣੀ ਬੰਸਾਵਲੀ ਵਿਚ ਪ੍ਰੋ ਲਈ। ਕੁਝ ਹਕੀਕਤ ਵੀ ਹੋ ਸਕਦੀ ਹੈ ਪਰ ਰਲਾਵਟ ਸਾਫ਼ ਹੈ। ਜੇ ਇਹ ਰਲਾ ਨ ਹੁੰਦਾ ਤਾਂ ਕੱਲ ਤੇ ਕਲਸਹਾਰ ਨੂੰ ਦੋ ਥਾਂ ਨਾ ਗਿਣਿਆ ਜਾਂਦਾ ਤੇ ਨਾ ਹੀ ਲਿਖਾਰੀ ਦੀ ਉਕਾਈ ਨਾਲ ਬਣੇ 'ਟਲ' ਨੂੰ ਸੇਖੇ ਦਾ ਪੁੱਤਰ ਦਸਿਆ ਜਾਂਦਾ। ਕੱਲ ਨੂੰ ਭਿਖੇ ਦਾ ਤੇ ਕਲਸਹਾਰ ਨੂੰ ਚੋਖੇ ਦਾ ਬੇਟਾ ਦੱਸਿਆ ਹੈ ਜਦੋਂ ਕਿ ਦੋਵੇਂ ਨਾਂ ਇਕੋ ਵਿਅਕਤੀ ਦੇ ਹਨ। ਇਹੋ ਹਾਲ ਦਾਸ, ਸੇਵਕ, ਗੰਗ ਤੇ ਗਯੰਦ ਆਦਿ ਕਲਪਿਤ ਨਾਮਾਂ ਬਾਰੇ ਹੈ। ਸੰਭਵ ਹੈ ਕਿ ਭੱਟਾਂ ਦਾ ਇਸ ਘਰਾਣੇ ਨਾਲ ਕੁਝ ਸਬੰਧ ਹੋਵੇ ਤੇ



Sri Satguru Jagjit Singh Ji eLibrary NamdhariElibrary@gmail.com

ਕੁਝ ਗੱਲਾਂ ਇਤਿਹਾਸਕ ਸਚਾਈ ਵੀ ਰਖਦੀਆਂ ਹੋਣ ਪਰੰਤੂ ਰਲਾਵਟ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਸੋ ਇਸ ਲਿਖਤ ਉੱਤੇ ਪੂਰਾ ਭਰੋਸਾ ਕਰਨਾ ਔਖਾ ਹੈ । ਸਾਰੀ ਖੋਜ ਪੜਤਾਲ ਇਹ ਸਿਧ ਕਰਦੀ ਹੈ ।

1. ਭੱਟਾਂ ਦੀ ਗਿਣਤੀ ੧੭ ਨਹੀਂ ੧੧ ਹੈ ।

2. ਇਹ ਸਾਰੇ ਭੱਟ ਇਕੋ ਵਕਤ ਇਕੱਠੇ ਨਹੀਂ ਆਏ । ਕੁਝ ਗੁਰੂ ਅਮਰਦਾਸ ਸਮੇਂ ਕੁਝ ਗੁਰੂ ਰਾਮਦਾਸ ਤੇ ਕੁਝ ਗੁਰੂ ਅਰਜਨ ਜੀ ਪਾਸ ਆਏ ।

3. ਭਿੱਖਾ ਬਜ਼ੁਰਗ ਭੱਟ ਜ਼ਰੂਰ ਸੀ ਪਰ ਵਧੇਰੇ ਵਿਦਵਾਨ ਭੱਟ ਕੱਲਜ ਹੀ ਸੀ, ਸ਼ਾਇਦ ਇਸੇ ਨੇ ਹੀ ਪਹਿਲੇ ਭੱਟਾਂ ਦੀ ਰਚਨਾ ਗੁਰੂ ਅਰਜਨ ਸਾਹਿਬ ਦੇ ਪੇਸ਼ ਕੀਤੀ ਹੋਵੇ । ਇਸ ਦੇ ਨਾਲ ਹਰਿਬੰਸ ਤੇ ਮਥਰਾ ਭੱਟ ਵੀ ਹੋ ਸਕਦੇ ਹਨ, ਜਿਨ੍ਹਾਂ ਦੇ ਗੁਰੂ ਅਰਜਨ ਦੀ ਉਸਤਤਿ ਵਿਚ ਉਚਾਰਣ ਕੀਤੇ ਸਵਈਏ ਮਿਲਦੇ ਹਨ । ਕੁਝ ਹੋਰ ਬਿਉਰਾ ਇਸ ਪਰਕਾਰ ਹੈ :—

## ੨੭ ਭਿੱਖਾ

ਗੁਰੂ ਸਾਹਿਬਾਨ ਪਾਸ ਆਉਣ ਵਾਲੇ ਭੱਟਾਂ ਵਿਚੋਂ ਭਿੱਖਾ ਇਕ ਸ਼ਿਰੋਮਣੀ ਭੱਟ ਸੀ ਜੋ ਕਿ ਸੁਲਤਾਨਪੁਰ ਦਾ ਰਹਿਣ ਵਾਲਾ ਸੀ ਤੇ ਇਹ ਤੀਸਰੇ ਪਾਤਸ਼ਾਹ ਗੁਰੂ ਅਮਰ-ਦਾਸ ਜੀ ਦੀ ਸੰਗਤ ਤੋਂ ਵਰੋਸਾਇਆ ਸੀ, ਪੁਰਾਤਨ ਭੱਟ ਵਹੀਆਂ ਦੇ ਨੋਟ ਨੂੰ ਜੇ ਠੀਕ ਮੰਨਿਆ ਜਾਵੇ ਤਾਂ ਕੱਲਜ, ਮਥਰਾ, ਜਾਲਪ ਤੇ ਕੀਰਤ ਆਦਿ ਭੱਟ ਇਸੇ ਦੇ ਪੁੱਤਰ ਸਨ । ਇਹ ਬਜ਼ੁਰਗ ਆਤਮ-ਜਗਿਆਸਾ ਦੀ ਭਾਵਨਾ ਲੈ ਕੇ ਕਈ ਵਰ੍ਹੇ ਤਪੱਸੀਆਂ, ਸਾਧੂਆਂ ਤੇ ਤਿਆਗੀਆਂ ਵੈਰਾਗੀਆਂ ਦੀ ਸੰਗਤ ਕਰਦਾ ਫਿਰਾ ਪਰ ਆਤਮ ਸ਼ਾਂਤੀ ਨ ਮਿਲੀ । ਅਖੀਰ ਇਸਨੂੰ ਪਤਾ ਲਗਾ ਕਿ ਸੁਲਤਾਨਪੁਰ ਤੋਂ ਥੋੜੀ ਦੂਰ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਨਿਵਾਸ ਕਰਦੇ ਹਨ, ਉਨ੍ਹਾਂ ਦੀ ਬੜੀ ਸ਼ੋਭਾ ਹੈ ਤਾਂ ਇਹ ਗੋਇੰਦਵਾਲ ਪਹੁੰਚਿਆ ਤੇ ਸਤਿਗੁਰਾਂ ਦੀ ਸ਼ਰਨ ਆਇਆ । 'ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :—

> ਭੀਖਾ ਭੱਟ ਸੁਲਤਾਨਪੁਰ ਵਾਸੀ । ਹਰਿ ਕੀ ਭਗਤਿ ਵਿਖੇ ਜਗਿਆਸੀ
> ਜਬ ਭਿਖੇ ਉਸਤਤਿ ਗੁਰ ਕਰੀ । ਸੁਨੀ ਪ੍ਰੀਤ ਭਏ ਤਬਿ ਹਰੀ ।



Sri Satguru Jagjit Singh Ji eLibrary NamdhariElibrary@gmail.com

ਭਿਖੇ ਦੇ ਆਪਣੇ ਕਥਨ ਤੋਂ ਜ਼ਾਹਰ ਹੈ ਕਿ ਉਸ ਨੂੰ ਲੰਮੀ ਢੂੰਡ ਭਾਲ ਬਾਦ ਹੀ ਸੱਚੇ ਸਤਿਗੁਰੂ ਦੀ ਪ੍ਰਾਪਤੀ ਹੋਈ ਸੀ। 'ਸਵਈਏ ਮਹਲੇ ਤੀਜੇ ਕੇ' ਵਿਚ ਇਸ ਦੇ ਦੋ ਛੰਦ ਦਰਜ ਹਨ।

ਵੰਨਗੀ—

ਗੁਰ ਗਿਆਨੁ ਅਰ ਧਿਆਨੁ... ...

ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ
ਕਾਮ ਕ੍ਰੋਧ ਵਸਿ ਕਰੈ, ਪਵਣੁ ਉਡੰਤੁ ਨ ਧਾਵੈ
ਨਿਰੰਕਾਰ ਕੈ ਵਸੈ ਦੇਸਿ, ਹੁਕਮੁ ਬੁਝਿ ਬੀਚਾਰੁ ਪਾਵੈ
ਕਲਿ ਮਾਹਿ ਰੂਪੁ ਕਰਤਾਪੁਰਖੁ, ਸੋ ਜਾਣੈ ਜਿਨਿ ਕਛੁ ਕੀਅਉ
ਗੁਰ ਮਿਲਿਉ ਸੋਇ ਭਿਖਾ ਕਹੈ, ਸਹਜ ਰੰਗਿ ਦਰਸਨੁ ਦੀਅਉ।

## ੨੮ ਕਲ੍ਹ

ਗੁਰੂ ਸਾਹਿਬ ਦੀ ਹਜ਼ੂਰੀ ਵਿਚ ਆ ਕੇ ਵਰੋਸਾਉਣ ਵਾਲੇ ਭੱਟ ਵਧੇਰੇ ਸੁਲਤਾਨ ਪੁਰ ਦੇ ਰਹਿਣ ਵਾਲੇ ਭਿਖੇ ਭੱਟ ਦੇ ਭਤੀਜੇ ਯਾ ਪੁੱਤਰ ਸਨ। ਇਨ੍ਹਾਂ ਵਿਚੋਂ ਕੱਲ੍ਹ ਭਿਖੇ ਦਾ ਪੁੱਤਰ ਤੇ ਸਭ ਤੋਂ ਵਧੇਰੇ ਵਿਦਵਾਨ ਸੀ। ਭੱਟ ਰਚਨਾ ਦੇ 123 ਛੰਦਾਂ ਵਿਚੋਂ 54 ਇਸਦੀ ਰਚਨਾ ਹਨ। ਇਸ ਨੇ ਪਹਿਲੇ ਤੋਂ ਲੈਕੇ ਪੰਜਵੇਂ ਗੁਰੂ ਤਕ ਹਰ ਗੁਰੂ ਦੀ ਪ੍ਰਸੰਸਾ ਵਿਚ ਛੰਦ ਉਚਾਰੇ ਅਤੇ ਪਹਿਲੇ ਤੇ ਦੂਸਰੇ ਗੁਰੂ ਬਾਰੇ ਕੇਵਲ ਇਸੇ ਨੇ ਹੀ ਸਵੱਈਏ ਲਿਖੇ ਹਨ। ਫਿਰ ਇਹ ਆਪਣੀ ਰਚਨਾ ਵਿਚ ਥਾਂ ਥਾਂ ਆਪਣੇ ਆਪ ਨੂੰ 'ਕਵਿ' ਯਾ ਕਬਿਜਨ' ਕਰਕੇ ਲਿਖਦਾ ਹੈ :

ਕਵਿ ਕਲ ਸੁਜਸ ਗਾਵਉ ਗੁਰਨਾਨਕ
ਰਾਜ ਜੋਗ ਜਿਨ ਮਾਣਿਅਉ।

ਇਤਿਹਾਸਕ ਖੋਜ ਦਸਦੀ ਹੈ ਕਿ ਕੱਲ੍ਹ ਮੁਗਲ ਕਾਲ ਦਾ ਇਕ ਅੱਛਾ ਪ੍ਰਸਿੱਧ ਕਵੀ ਸੀ, ਇਸਨੇ 'ਦਿਲੀ ਰਾਜ ਬੰਸਾਵਲੀ', ਨਾਮ ਦੀ ਇਕ ਪੁਸਤਕ ਵੀ ਲਿਖੀ ਜਿਸਦੇ 119 ਛੰਦ ਹਨ, ਇਸ ਦਾ ਹੱਥ-ਲਿਖਤ ਖਰੜਾ ਅਭਯ ਜੈਨ ਗ੍ਰੰਥਾਲਯ



Sri Satguru Jagjit Singh Ji eLibrary NamdhariElibrary@gmail.com

ਬੀਕਾਨੇਰ ਵਿਚ ਸੁਰੱਖਿਅਤ ਹੈ।

ਆਦਿ ਗ੍ਰੰਥ ਵਿਚ ਇਸ ਦੇ 54 ਛੰਦ ਦਰਜ ਹਨ ਇਹਨਾਂ ਤੋਂ ਕਵੀ ਦੀ ਵਿੱਦਵਤਾ ਤੇ ਕਾਵਿਕੌਸ਼ਲ ਪਰਗਟ ਹੈ। ਭੱਟ ਹੋਣ ਕਰਕੇ ਜਿਥੇ ਇਸ ਰਚਨਾ ਵਿਚ ਲੋਕ-ਧੁਨ ਦਾ ਰੰਗ ਹੈ, ਉਥੇ ਵਿਦਵਾਨ ਕਵੀ ਹੋਣ ਦੇ ਨਾਤੇ ਬੌਧਿਕਤਾ, ਕਾਵਿ ਪ੍ਰਬੀਨਤਾ, ਮਿਥਿਹਾਸ ਤੇ ਇਤਿਹਾਸ ਦੇ ਹਵਾਲੇ ਇਸਨੂੰ ਹੋਰ ਗੌਰਵਮਈ ਬਣਾਂਦੇ ਹਨ। ਗੁਰੂ ਜੋਤਿ ਦੀ ਏਕਤਾ ਤੇ ਵਿਆਪਕਤਾ ਨੂੰ ਜਿਸ ਤਰ੍ਹਾਂ ਕੱਲਜ ਭੱਟ ਨੇ ਅਨੁਭਵ ਕੀਤਾ, ਉਹ ਧਿਆਨ ਯੋਗ ਹੈ। ਇਸ ਤੋਂ ਪਤਾ ਲਗਦਾ ਹੈ ਕਿ ਪਰਮੇਸ੍ਵਰ ਦੀ ਦਿਵਜ ਗਿਆਨ ਸ਼ਕਤੀ ਸਦਾ ਤੋਂ ਮਨੁਖ ਨੂੰ ਪ੍ਰਕਾਸ਼ ਦਿੰਦੀ ਆਈ ਹੈ।

ਵੰਨਗੀ —

ਸਤਜੁਗ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ
ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ
ਉਗ੍ਰਸੈਣ ਕਉ ਰਾਜ, ਅਭੈ ਭਗਤਹ ਜਨ ਦੀਓ

ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ।੭।

## ੨੯ ਜਾਲਪ

ਜਾਲਪ ਭੱਟ, ਭਿਖੇ ਦਾ ਪੁੱਤਰ ਸੀ। ਇਹ ਆਪਣੇ ਪਿਤਾ ਨਾਲ ਗੁਰੂ ਅਮਰਦਾਸ ਜੀ ਦੀ ਸ਼ਰਣ ਗੋਇੰਦਵਾਲ ਆਇਆ ਸੀ। ਇਸਦਾ ਨਿਵਾਸ ਸਥਾਨ ਸੁਲਤਾਨਪੁਰ ਨੇੜੇ ਹੀ ਸੀ, ਸੰਭਵ ਹੈ ਕਈ ਵਾਰ ਇਹ ਸਤਿਗੁਰਾਂ ਦੇ ਦਰਸ਼ਨ ਤੋਂ ਲਾਭ ਪ੍ਰਾਪਤ ਕਰਦਾ ਰਿਹਾ ਹੋਵੇ। ਇਹ ਗੋਇੰਦਵਾਲ ਨੂੰ ਗੋਬਿੰਦਪੁਰੀ ਕਹਿ ਕੇ ਸਲਾਹੁੰਦਾ ਹੈ ਕਿ ਇਹ ਰੱਬ ਦੀ ਨਗਰੀ ਹੈ। ਫਿਰ ਅੱਗੇ ਆਪਣੇ ਅਨੁਭਵ ਦੇ ਅਧਾਰ ਤੇ ਲਿਖਦਾ ਹੈ ਕਿ ਕਦਮ ਉਹੋ ਸਫਲ ਹਨ ਜੋ ਗੁਰੂ ਦੀ ਯਾਤ੍ਰਾ ਲਈ ਚਲਦੇ ਹਨ, ਹੱਥ ਉਹੋ ਸਕਾਰਥੇ ਹਨ ਜੋ ਗੁਰੂ ਦੇ ਚਰਣਾਂ ਨੂੰ ਛੋਂਹਦੇ ਹਨ। ਗੁਰੂ ਅਮਰਦਾਸ ਜੀ ਦੇ ਵਿਅਕਤਿਤ੍ਵ ਨੂੰ ਪਰਗਟ ਕਰਨ ਲਈ ਇਹ ਸਮਕਾਲੀ



Sri Satguru Jagjit Singh Ji eLibrary NamdhariElibrary@gmail.com

ਗਵਾਹੀ ਧਿਆਨ ਦੀ ਮੁਥਾਜ ਹੈ ਕਿ ਗੁਰੂ ਨੇ ਸੰਗਤ ਨੂੰ ਇਕ ਦੀ ਅਰਾਧਨਾ ਵਿਚ ਲਾ ਕੇ ਅਤੇ ਸਾਂਝੇ ਲੰਗਰ ਆਦਿ ਚਲਾਕੇ ਮਨੁਖੀ ਏਕਤਾ ਦੀਆਂ ਬੁਨਿਅਦਾਂ ਪੱਕੀਆਂ ਕੀਤੀਆਂ ਹਨ। ਜਾਲਪ ਦੇ ਕੁਲ ਪੰਜ ਛੰਦ ਹਨ।

ਵੰਨਗੀ :—

ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ
ਨਯਣਿ ਬਯਣਿ ਮੁਹਿ ਇਕੁ ਦੁਹੁ ਠਾਂਇ ਨ ਜਾਣਿਓ
ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ

ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ
ਗੁਰ ਅਮਰਦਾਸ ਜਾਲਪੁ ਭਣੈ, ਤੂ ਇਕੁ ਲੋੜਹਿ ਇਕੁ ਮੰਨਿਅਉ। ੩।

## ੩੦ ਕੀਰਤ

ਕੀਰਤ ਭੱਟ ਭਿਖੇ ਦਾ ਪੁੱਤਰ ਤੇ ਕਲਜ ਦਾ ਛੋਟਾ ਭਾਈ ਸੀ। ਇਹ ਵੀ ਆਪਣੇ ਪਿਤਾ ਨਾਲ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਆਇਆ ਸੀ। ਗੁਰਿਆਈ ਸਬੰਧੀ ਜੋ ਨਰੋਏ ਪ੍ਰਭਾਂਵ ਇਸ ਦੇ ਮਨ ਉਤੇ ਪਏ, ਉਹ ਇਸਨੇ ਤੀਸਰੇ ਗੁਰੂ ਜੀ ਦੀ ਸਿਫਤ ਵਿਚ ਆਖੇ ਚਾਰ ਛੰਦਾਂ ਤੇ ਚੌਥੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰੇ ਚਾਰ ਛੰਦਾਂ ਵਿਚ ਅੰਕਿਤ ਕੀਤੇ ਹਨ। ਕੀਰਤ ਆਖਦਾ ਹੈ ਕਿ ਗੁਰੂ ਅਮਰਦਾਸ ਦੀ ਜੋਤਿ ਪਰਮ ਜੋਤਿ ਦਾ ਰੂਪ ਹੈ ਜਿਸ ਨੇ ਸ਼ਬਦ ਦੀਪਕ ਰਾਹੀਂ ਜੀਵਨ ਨੂੰ ਨੂਰੋ ਨੂਰ ਕੀਤਾ ਹੋਇਆ ਹੈ ਤੇ ਇਹ ਰੂਹਾਨੀਅਤ ਦਾ ਵਗਦਾ ਦਰਿਆ ਸਦਾ ਮਨ ਨੂੰ ਨਿਰਮਲ ਤੇ ਸੀਤਲ ਕਰਦਾ ਰਹਿੰਦਾ ਹੈ।

ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਵਿਅਕਤਿਤ੍ਵ ਨੂੰ ਉਜਾਗਰ ਕਰਦਾ ਭੱਟ ਫਿਰ ਕਹਿੰਦਾ ਹੈ ਕਿ ਇਨ੍ਹਾਂ ਸ਼ਬਦ ਦੀ ਕਮਾਈ ਦੁਆਰਾ ਪਰਮਜੋਤਿ ਨਾਲ ਅਭੇਦਤਾ ਪ੍ਰਾਪਤ ਕਰ ਕੇ ਚੰਦਨ ਵਾਂਗ ਮਹਿਕ ਮਹਿਕਾਈ ਹੈ। ਯਾਦ ਰਹੇ ਕੀਰਤ ਛੇਵੇਂ ਪਾਤਸ਼ਾਹ ਦੇ ਹਜ਼ੂਰ ਵੀ ਰਿਹਾ ਤੇ ਅੰਤ ਇਸ ਗੁਰੂ ਹਰਿਗੋਬਿੰਦ ਸਾਹਿਬ ਨਾਲ

ਮੁਖਲਸ ਖ਼ਾਂ ਵਲੋਂ ਲੜੀ ਜੰਗ ਵਿਚ ਅੰਮ੍ਰਿਤਸਰ 17 ਵਿਸਾਖ 1691 ਬਿ, ਨੂੰ ਸ਼ਹੀਦੀ ਪਾਈ ਸੀ। ਸੋ ਗੁਰੂ ਇਕ ਵਿਅਕਤੀ ਨਹੀਂ, ਪਰਮੇਸ਼ੁਰ ਦੀ ਗਿਆਨ ਸਰੂਪ ਕਲਾ ਹੈ ਜੋ ਉਸ ਨੇ ਆਪ ਵਰਤਾਈ ਹੈ :—

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ
ਜਿਹ ਸਿਖਹ ਸੰਗ੍ਰਹਿਉ ਤਹ ਹਰਿ ਚਰਣ ਮਿਲਾਯਉ
ਨਾਨਕ ਕੁਲ ਨਿੰਮਲ ਅਵਤਰਿਉ ਅੰਗਦ ਲਹਣੇ ਸੰਗਿ ਹੁਅ
ਗੁਰ ਅਮਰਦਾਸ ਤਾਰਣ ਤਰਣ, ਜਨਮ ਜਨਮ ਪਾ ਸਰਣਿ ਤੁਅ । ੨ ।

## ੩੧ ਸਲਜ

ਭਿੱਖੇ ਦੇ ਭਰਾ ਸੇਖੇ ਦਾ ਪੁੱਤਰ ਸਲਜ ਸੀ, ਇਸ ਗੁਰੂ ਅਮਰਦਾਸ ਜੀ ਦੇ ਦਰਸ਼ਨ ਵੀ ਕੀਤੇ। ਇਹ ਗੁਰੂ ਰਾਮਦਾਸ ਜੀ ਦੀ ਕ੍ਰਿਪਾ ਦਾ ਪਾਤਰ ਵੀ ਰਿਹਾ ਸੀ ਮਾਲੂਮ ਹੁੰਦਾ ਹੈ ਕਿ ਇਹ ਭੱਟ ਪਰਿਵਾਰ ਸਾਰਾ ਹੀ ਸਿਖ ਸੀ ਤੇ ਇਨ੍ਹਾਂ ਵਿਚੋਂ ਕਈ ਕਵੀ ਸਨ ਅਤੇ ਆਪਣੀ ਆਪਣੀ ਭਾਵਨਾ ਤੇ ਅਨੁਭਵ ਅਨੁਸਾਰ ਗੁਰੂ ਜਸ ਗਾਉਂਦੇ ਰਹਿੰਦੇ ਸਨ। ਸਲਜ ਨੇ ਭੱਟ ਪਰੰਪਰਾ ਅਨੁਸਾਰ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਨੂੰ ਮਹਾਨ ਜੋਧੇ ਦੇ ਰੂਪ ਵਿਚ ਤੱਕਿਆ ਹੈ ਜੋ ਸਦੀਵੀ ਸਮਾਧੀ ਦੀ ਸੰਜੋ ਪਹਿਨ ਕੇ ਅਤੇ ਧਰਮ, ਸੀਲ ਦੇ ਤੀਰ ਕਮਾਨ ਦੁਆਰਾ ਬਦੀਆਂ ਨੂੰ ਤਹਿਸ਼ਨਹਿਸ ਕਰਦੇ ਜਾਂਦੇ ਹਨ।

ਸਲਜ ਦੇ ਤਿੰਨ ਛੰਦ ਮਿਲਦੇ ਹਨ, ਇਕ ਗੁਰੂ ਅਮਰਦਾਸ ਜੀ ਦੀ ਸਿਫਤ ਵਿਚ ਤੇ ਦੋ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ। ਇਹ ਗੱਲ ਧਿਆਨ ਯੋਗ ਹੈ ਕਿ ਸਲਜ ਕਲਾਧਾਰੀ ਗੁਰੂ ਨੂੰ ਇਕ ਵਿਅਕਤੀ ਮੰਨ ਕੇ ਨਹੀਂ ਗਾਇਨ ਕਰ ਰਿਹਾ, ਸਗੋਂ ਉਹ ਜਾਣਦਾ ਹੈ ਕਿ ਇਹ ਪਰਮੇਸ਼ੁਰ ਦੀ ਕਲਾ ਹੀ ਤਿੰਨਾਂ ਲੋਕਾਂ ਵਿਚ ਗਿਆਨ ਦਾ ਚਾਨਣ ਵਰਤਾ ਰਹੀ ਹੈ। ਗੁਰੂ ਰਾਮਦਾਸ



Sri Satguru Jagjit Singh Ji eLibrary NamdhariElibrary@gmail.com

ਜੀ ਨੂੰ ਅੱਖੀਂ ਤੱਕ ਕੇ ਕਿਹਾ ਹੈ —

ਤੂ ਸਤਿਗੁਰ ਚਹੁ ਜੁਗੀਂ, ਆਪਿ ਆਪੇ ਪਰਮੇਸ਼ਰੁ
ਸੁਰਿਨਰ ਸਾਧਿਕ ਸਿਧ, ਸਿਖ ਸੇਵੰਤ ਧੁਰਹੁ ਧੁਰ
ਆਦਿ ਜੁਗਾਦਿ ਅਨਾਦਿ ਕਲਾਧਾਰੀ ਤਿਹੁ ਲੋਹਅ
ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ
ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ
ਅਘ ਅੰਤਕ ਬਦੈ ਨ ਸਲ੍ਯ ਕਵਿ, ਗੁਰੂ ਰਾਮਦਾਸ ਤੇਰੀ ਸਰਣ । ੬੦ ।
(ਸਵੱਈਏ ਮਹਲੇ ਚਉਥੇ ਕੇ)

## ੩੨ ਭਲਜ

ਭਲਜ ਭੱਟ ਗੁਰੂ ਅਮਰਦਾਸ ਜੀ ਦਾ ਸਮਕਾਲੀ ਸੀ । ਇਸ ਨੇ ਗੁਰੂ ਸਾਹਿਬ ਦੀ ਉਸਤਤਿ ਵਿਚ ਇਕੋ ਸਵੱਈਆ ਲਿਖਿਆ ਹੈ ਕਿ ਜਿਵੇਂ ਮੇਘ ਦੀਆਂ ਬੂੰਦਾਂ, ਬਨਸਪਤੀ ਦੇ ਪੱਤੇ, ਬਸੰਤ ਦੇ ਫੁੱਲ, ਸੂਰਜ ਚੰਦ੍ਰਮਾ ਦੀਆਂ ਕਿਰਣਾਂ, ਸਾਗਰ ਦੀ ਡੂੰਘਾਣ ਤੇ ਗੰਗਾ ਦੇ ਤਰੰਗਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਤਿਵੇਂ ਗੁਰੂ ਅਮਰਦਾਸ ਦੀ ਵਡਿਆਈ ਅਕਥਨੀਯ ਹੈ । ਬਿਆਨ ਕੀਤੇ ਪ੍ਰਭਾਵ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਸਤਿਗੁਰੂ ਤੀਸਰੇ ਪਾਤਸ਼ਾਹ ਦੀ ਵਡਿਆਈ ਥਾਂ ਥਾਂ ਫੈਲ ਰਹੀ ਸੀ । ਸਾਂਝੀ ਸਿਖਿਆ, ਸਾਂਝੇ ਲੰਗਰ ਤੇ ਲੋਕ-ਲਾਭਾਂ ਲਈ ਬਣਾਈ ਬਾਉਲੀ ਨੇ ਸਭ ਦਾ ਮਨ ਮੋਹ ਲਿਆ ਸੀ, ਇਸ ਤੋਂ ਇਲਾਵਾ ਗੁਰੂ ਜੀ ਨੇ ਪੁੱਤ ਪੋਤਿਆਂ ਤੋਂ ਬਾਣੀ ਲਿਖਣ ਲਿਖਾਉਣ ਦਾ ਵੀ ਕਾਫੀ ਕੰਮ ਕਰਵਾਇਆ ਤੇ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਦੇ ਕਈ ਉਪਰਾਲੇ ਕੀਤੇ ।

ਭਲਜ ਇਕ ਕਲਾਕਾਰ ਕਵੀ ਹੈ, ਭਾਵੇਂ ਸਾਨੂੰ ਉਸ ਦੀ ਬਹੁਤੀ ਰਚਨਾ ਪ੍ਰਾਪਤ ਨਹੀਂ, ਪਰ ਉਸ ਦਾ ਇਕੋ ਛੰਦ ਹੀ ਉਸ ਦੀ ਸੋਝੀ ਤੇ ਕਲਪਨਾ ਸ਼ਕਤੀ ਦੀ ਗਵਾਹੀ ਦਿੰਦਾ ਹੈ । ਵੰਨਗੀ—

ਘਨਹਰ ਬੂੰਦ ਬਸੁਅ ਰੋਮਾਵਲਿ
ਕੁਸਮ ਬਸੰਤ ਗਨੰਤ ਨ ਆਵੈ



Sri Satguru Jagjit Singh Ji eLibrary NamdhariElibrary@gmail.com

ਰਵਿ ਸਸਿ ਕਿਰਣ ਉਦਰੁ ਸਾਗਰ ਕੋ
ਗੰਗ ਤਰੰਗ ਅੰਤੁ ਕੋ ਪਾਵੈ

ਰੁਦ੍ਰ ਧਿਆਨ ਗਿਆਨ ਸਤਿਗੁਰ ਕੇ
ਕਬਿਜਨ ਭਲਯ ਉਨਹ ਜੁ ਗਾਵੈ

ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ ।

## ੬੩ ਨਲਯ

ਨਲਯ ਭੱਟ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਆਇਆ ਸੀ ਤੇ ਇਸ ਨੇ 16 ਛੰਦ ਉਚਾਰੇ ਸਨ । ਕੁਝ ਛੰਦਾਂ ਵਿਚ ਇਸਨੇ 'ਦਾਸ' ਪਦ ਵਰਤਿਆ ਹੈ ਜੋ ਕਵੀ ਦੀ ਨਿਰਮਾਣਤਾ ਦਾ ਸੂਚਕ ਹੈ, ਉਸ ਨੇ ਇਸ ਰਚਨਾ ਵਿਚ ਕਈ ਛੰਦ-ਰੂਪ ਵਰਤੇ ਹਨ। ਗੁਰੂ ਨਾਨਕ ਦੀ ਗੱਦੀ ਕਿਸ ਤਰ੍ਹਾਂ ਸੰਸਾਰੀ ਰਾਜ ਦੇ ਮੁਕਾਬਲੇ ਤੇ ਰਾਜ-ਜੋਗ ਦਾ ਕੰਮ ਚਲਾ ਰਹੀ ਹੈ ਅਤੇ ਕਿਸਤਰ੍ਹਾਂ ਕਠਿਨ ਪਰੀਖਿਆ ਤੋਂ ਬਾਦ ਅਧਿਕਾਰੀ ਨੂੰ ਹੀ ਇਹ ਵਡਿਆਈ ਦਿਤੀ ਜਾਂਦੀ ਹੈ, ਕਵੀ ਇਸ ਦੀ ਸ਼ਲਾਘਾ ਕਰਦਾ ਕਹਿੰਦਾ ਹੈ :—

ਰਾਜ ਜੋਗ ਤਖਤੁ ਦੀਅਨੁ ਗੁਰ ਰਾਮਦਾਸ
ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦ, ਤਾਰਨਿ ਮਨੁਖ ਜਨ ਕੀਅਉ ਪ੍ਰਗਾਸੁ ।

ਗੁਰ ਅੰਗਦ ਦੀਅਉ ਧਿਆਨੁ ਅਕਥ ਕਥਾ ਗਿਆਨੁ
ਪੰਚਭੂਤ ਬਸਿ ਕੀਨੇ ਜਮਤ ਨ ਤ੍ਰਾਸ ।

ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ
ਅਘਨ ਦੇਖਤ ਗਤੁ ਚਰਨ ਕਵਲ ਜਾਸ ।

ਸਭ ਬਿਧਿ ਮਾਨਿਉ ਮਨੁ ਤਬ ਹੀ ਭਯਉ ਪ੍ਰਸੰਨੁ
ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ । ੪ ।

ਗੁਰੂ ਦੀ ਅੰਮ੍ਰਿਤ ਦ੍ਰਿਸ਼ਟੀ ਕਿਵੇਂ ਕੱਚ ਨੂੰ ਕੰਚਨ, ਪੱਥਰ ਲੋਹੇ ਨੂੰ ਮਾਣਕ ਲਾਲ



Sri Satguru Jagjit Singh Ji eLibrary NamdhariElibrary@gmail.com

ਬਣਾਉਂਦੀ ਅਤੇ ਰੁੱਖੇ-ਸੁਖੀ ਜਿੰਦ ਨੂੰ ਸੁਗੰਧਤ ਕਰਕੇ ਚੰਦਨ ਰੂਪ ਦਿੰਦੀ ਹੈ, ਇਹ ਕਰਾਮਾਤ ਵੇਖਣ ਯੋਗ ਹੈ। ਇਸ ਚਮਤਕਾਰ ਨੇ ਹੀ ਤਾ ਪਸ਼ੂ-ਜੀਵਨ ਨੂੰ ਦੇਵੀ ਜੀਵਨ ਵਿਚ ਬਦਲ ਦਿਤਾ ਹੈ।

ਵੰਨਗੀ —

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਅਓ
ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਓ

ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ
ਪਾਹਣ ਮਾਣਕ ਕਰੈ, ਗਿਆਨ ਗੁਰ ਕਹਿਅਉ ਬੀਚਾਰੈ

ਕਾਠਹੁ ਸ੍ਰੀਖੰਡ ਸਤਿਗੁਰ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ
ਸਤਿਗੁਰੂ ਚਰਨ ਜਿਨ ਪਰਸਿਆ, ਸੇ ਪਸੁ ਪਰੇਤ ਸੁਰਿਨਰ ਭਇਅ।

(ਸਵਈਏ ਮਹਲੇ ਚਉਥੇ ਕੇ)

## ੩੪ ਬਲਜ

ਬਲ੍ਯ ਭੱਟ, ਭੱਟ ਵਹੀਆਂ ਅਨੁਸਾਰ ਭਿੱਖੇ ਦੇ ਛੋਟੇ ਭਰਾ ਤੋਖੇ ਦਾ ਪੁੱਤਰ ਸੀ। ਇਸ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਪੰਜ ਛੰਦ ਲਿਖੇ ਹਨ। ਭੱਟ ਆਪਣੇ ਤਜਰਬੇ ਦੇ ਆਧਾਰ ਤੇ ਕਹਿੰਦਾ ਹੈ ਕਿ ਇਸ ਸਤਿਗੁਰੂ ਦੇ ਦਰਸ਼ਨਾਂ ਨਾਲ ਅਗਿਆਨ ਦਾ ਅਨ੍ਹੇਰਾ ਤੇ ਮਨ ਦੀ ਤਪਸ਼ ਮਿਟ ਜਾਂਦੀ ਅਤੇ ਨਾਮ ਦੀ ਦੌਲਤ ਪ੍ਰਾਪਤ ਹੁੰਦੀ ਹੈ। ਪਿਛਲੇ ਜ਼ਮਾਨੇ ਵਿਚ ਵੀ, ਜਿਨ੍ਹਾਂ ਸੰਤਾਂ ਭਗਤਾਂ ਨੇ ਉਸ ਨੂੰ ਧਿਆਇਆ ਹੈ, ਉਹ ਵੀ ਪਾਰਗ੍ਰਾਮੀ ਹੋਏ ਹਨ। ਸੋ ਗੁਰੂ ਜੋਤਿ ਉਸ ਮਹਾਨ ਸੱਤਾ ਤੋਂ ਭਿੰਨ ਨਹੀਂ, ਸਗੋਂ ਉਸੇ ਦਾ ਰੂਪ ਹੈ। ਕੇਵਲ ਮਨ, ਬਾਣੀ, ਕਰਮ ਕਰਕੇ ਉਸ ਦਾ ਸਿਮਰਨ ਕਰਨ ਦੀ ਲੋੜ ਹੈ।

ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ
ਅੰਬਰੀਕੁ ਜੈਦੇਵ ਤ੍ਰਿਲੋਚਨ, ਨਾਮਾ ਅਵਰੁ ਕਬੀਰ ਭਣੰ
ਤਿਨ ਕੋ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਓ
ਸ੍ਰੀ ਗੁਰੂ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮਪਦੁ ਪਾਇਓ।



Sri Satguru Jagjit Singh Ji eLibrary NamdhariElibrary@gmail.com

## ੩੫ ਪਰਮਾਨੰਦ

ਪਰਮਾਨੰਦ ਭੱਟ ਦੇ 13 ਛੰਦ ਗੁਰੂ ਰਾਮਦਾਸ ਜੀ ਦੀ ਮਹਿਮਾ ਵਿਚ ਹਨ। ਕੁਝ ਸੱਜਣਾਂ ਇਸ ਦਾ ਨਾਂ 'ਗਯੰਦ' ਦੱਸਿਆ ਹੈ, ਜੋ ਠੀਕ ਨਹੀਂ। ਜਿਸ ਤੁਕ ਤੋਂ ਇਹ ਨਾਂ ਕਲਪਿਆ ਗਿਆ ਹੈ, ਉਥੇ ਪ੍ਰਸੰਗ ਅਨੁਸਾਰ ਕਿਸੇ ਵਿਅਕਤੀ ਦਾ ਨਾਮ ਨਹੀਂ ਬਣਦਾ, ਜਿਵੇਂ ਕਿ—

> ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰ ਮਨ ਗਯੰਦ !
> ਸਤਿਗੁਰੂ ਸਤਿਗੁਰੂ ਸਤਿਗੁਰ ਗੋਬਿਦ ਜੀਉ। ੧੫।

ਗਯੰਦ ਦਾ ਲਫਜ਼ੀ ਮਾਅਨਾ ਹਾਥੀ ਹੈ ਤੇ ਮਨ ਨੂੰ ਗੁਰਬਾਣੀ ਵਿਚ ਕਈ ਥਾਂ ਮਦਮਸਤ ਹਾਥੀ ਦੀ ਉਪਮਾ ਦਿਤੀ ਗਈ ਹੈ, ਇਥੇ ਵੀ ਇਸੇ ਤਰ੍ਹਾਂ ਹੀ ਹੈ। ਰਚਨਾ ਕਰਨ ਵਾਲਾ ਕਵੀ ਪਰਮਾਨੰਦ ਭੱਟ ਹੈ, ਜਿਸ ਦਾ ਦੋ ਤਿੰਨ ਥਾਂ ਨਾਮ ਵੀ ਆਉਂਦਾ ਹੈ। ਜਿਵੇਂ ਕਿ—

> ਬੰਦਹਿ ਜੋ ਚਰਣ ਸਰਣਿ ਸੁਖ ਪਾਵਹਿ 'ਪਰਮਾਨੰਦ' ਗੁਰਮੁਖਿ ਕਹੀਅੰ। ੧।
>
> ਯਾ
>
> ਕੁੰਡਲਨੀ ਸੁਰਝੀ ਸਤਸੰਗਤਿ 'ਪਰਮਾਨੰਦ' ਗੁਰੂ ਮੁਖਿ ਮਚਾ। ੫।

ਪਰਮਾਨੰਦ ਦੀ ਇਸ ਗੁਰੂ ਮਹਿਮਾ ਵਿਚ ਉਹ ਵਿਚਾਰ ਵੀ ਆਏ ਹਨ ਜੋ ਸਰਗੁਣਵਾਦੀ ਕਲਪਨਾ ਦਾ ਸਿਟਾ ਹਨ ਕਿ ਰਾਮ-ਲੀਲ੍ਹਾ ਤੇ ਕ੍ਰਿਸ਼ਣ ਲੀਲ੍ਹਾ ਦੇ ਰੂਪ ਵਿਚ ਉਹੋ ਸ਼ਕਤੀ ਸਾਰੇ ਕੌਤਕ ਕਰ ਰਹੀ ਹੈ, ਇਸ ਦਾ ਭਾਵ ਇਤਨਾ ਹੀ ਹੈ ਕਿ ਸਾਰੇ ਖੇਡ ਉਸੇ ਦੇ ਹਨ, ਉਹੋ ਭਾਂਤ ਭਾਂਤ ਦੇ ਸਰੂਪਾਂ ਵਿਚ ਨਿਰਗੁਣ ਸਰਗੁਣ ਹੋ ਕੇ ਵਿਆਪਕ ਹੋ ਰਿਹਾ ਹੈ।

ਸਿੱਖਾਂ ਵਿਚ ਜੋ ਪਰਮੇਸ਼ਰ ਲਈ 'ਵਾਹ ਗੁਰੂ' ਸਬਦ ਦਾ ਪ੍ਰਯੋਗ ਵਧੇਰੇ ਹੁੰਦਾ ਹੈ, ਉਸ ਦਾ ਲਿਖਤੀ ਪ੍ਰਮਾਣ ਪਹਿਲੇ ਪਹਿਲ ਇਨ੍ਹਾਂ ਸਵੱਯਾਂ ਵਿਚ ਹੀ ਮਿਲਦਾ ਹੈ। ਇਥੇ ਗੁਰੂ ਜੀ ਨੂੰ 'ਵਾਹ ਵਾਹ' ਯਾ 'ਧੰਨ ਧੰਨ' ਕਹਿ ਕੇ ਵਡਿਆਇਆ ਗਿਆ ਹੈ, ਪਰੰਤੂ ਇਨ੍ਹਾਂ ਦੋਹਾਂ ਸ਼ਬਦਾਂ ਦੇ ਸਮਾਸ ਨੇ ਅੰਤ ਨਵੇਂ ਸੰਕੇਤ 'ਵਾਹਗੁਰੂ' ਦੀ ਸਿਰਜਣਾ ਕਰ ਦਿਤੀ। ਵੰਨਗੀ—



Sri Satguru Jagjit Singh Ji eLibrary NamdhariElibrary@gmail.com

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ
ਨਿਰੰਕਾਰ ਪ੍ਰਭੁ ਸਦਾ ਸਲਾਮਤਿ, ਕਹਿ ਨ ਸਕੈ ਕੋਊ ਤੂ ਕਦਕਾ
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ, ਤਿਨ ਕਉ ਮੋਹੁ ਭਯਾ ਮਨ ਮਦ ਕਾ
ਚਵਰਾਸੀਹ ਲਖ ਜੋਨਿ ਉਪਾਈ, ਰਿਜਕੁ ਦੀਆ ਸਭਹੂ ਕਉ ਤਦ ਕਾ
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭ ਸਦਕਾ । ੧੧ ।

## ੩੯ ਹਰਿਬੰਸ

ਭੱਟ ਵਹੀ ਦੇ ਨੋਟ ਅਨੁਸਾਰ ਹਰਿਬੰਸ ਭਿਖੇ ਦੇ ਛੋਟੇ ਭਰਾ, ਗੋਖੇ ਦਾ ਸਪੁੱਤਰ ਸੀ । ਇਹ ਗੁਰੂ ਅਰਜਨ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਇਸ ਗੁਰ ਉਸਤਤਿ ਵਿਚ ਦੋ ਸਵੱਈਏ ਉਚਾਰੇ ਸਨ । ਭੱਟ ਦਸਦਾ ਹੈ ਕਿ ਗੁਰੂ-ਜੋਤੀ ਸਰੀਰਾਂ ਨਾਲ ਖਤਮ ਹੋਣ ਵਾਲੀ ਨਹੀਂ,ਇਹ ਤਾਂ ਗੰਗਾ ਦੇ ਪ੍ਰਵਾਹ ਵਾਂਗ ਅਖੰਡ ਵਹਿਣ ਵਾਲੀ ਨਿਰਮਲ ਧਾਰਾ ਹੈ ਜਿਸ ਵਿਚ ਅਨੇਕਾਂ ਸਿਖ ਸੰਗਤਾਂ ਇਸ਼ਨਾਨ ਕਰਦੀਆਂ ਤੇ ਪਵਿਤਰਤਾ ਪ੍ਰਾਪਤ ਕਰਦੀਆਂ ਹਨ । ਰਚਨਾ ਦੀ ਅੰਦਰਲੀ ਗਵਾਹੀ ਤੋਂ ਇਹ ਵੀ ਮਾਲੂਮ ਹੁੰਦਾ ਹੈ ਕਿ ਇਹ ਛੰਦ ਕਵੀ ਨੇ ਗੁਰੂ ਰਾਮਦਾਸ ਜੀ ਦੇ ਜੋਤਿ ਜੋਤਿ ਸਮਾਉਣ ਤੇ ਗੁਰੂ ਅਰਜਨ ਸਾਹਿਬ ਦੇ ਗੁਰਗੱਦੀ ਉਤੇ ਬਿਰਾਜਮਾਨ ਹੋਣ ਪਿਛੋਂ ਜਲਦੀ ਹੀ ਰਚੇ ਸਨ । ਜਿਵੇਂ ਕਿ ਲਿਖਿਆ ਹੈ :

ਕਾਟੇ ਸੁ ਪਾਪ ਤਿਨ ਨਰਹੁ ਕੇ, ਗੁਰੂ ਰਾਮਦਾਸ ਜਿਨ ਪਾਇਯਉ
ਛਤ੍ਰ ਸਿੰਘਾਸਨੁ ਪਿਰਥਮੀ, ਗੁਰ ਅਰਜਨ ਕਉ ਦੇ ਆਇਯਉ ।

ਹਰਿਬੰਸ ਗੁਰੂ ਜੋਤੀ ਦੀ ਅਮਰਤਾ ਦਾ ਮੁੱਦਈ ਹੈ । ਉਹ ਜਾਣਦਾ ਹੈ ਕਿ ਗੁਰੂ ਰਾਮਦਾਸ ਤੇ ਗੁਰੂ ਅਰਜਨ ਵਿਚ ਕੋਈ ਭੇਦ ਨਹੀਂ । ਪਰਮੇਸ਼ੁਰ ਨੇ ਆਪ ਕਲਾ ਵਰਤ ਕੇ ਕਾਇਆ ਹੀ ਪਲਟੀ ਹੈ, ਜੋਤਿ ਨਹੀਂ ਬਦਲੀ ।

ਅਜੈ ਗੰਗ ਜਲ ਅਟਲੁ
ਸਿਖ ਸੰਗਤਿ ਸਭ ਨਾਵੈ
ਨਿਤ ਪੁਰਾਣ ਬਾਚੀਅਹਿ
ਬੇਦ ਬ੍ਰਹਮਾ ਮੁਖਿ ਗਾਵੈ ।
ਅਜੈ ਚਵਰੁ ਸਿਰਿ ਢੁਲੈ



Sri Satguru Jagjit Singh Ji eLibrary NamdhariElibrary@gmail.com

ਨਾਮੁ ਅੰਮ੍ਰਿਤੁ ਮੁਖਿ ਲੀਅਉ

ਗੁਰ ਅਰਜਨ ਸਿਰਿ ਛਤ੍ਰੁ

ਆਪਿ ਪਰਮੇਸਰਿ ਦੀਅਉ ।

ਮਿਲਿ ਨਾਨਕ ਅੰਗਦ ਅਮਰ ਗੁਰੂ

ਗੁਰੂ ਰਾਮਦਾਸੁ ਹਰਿ ਪਹਿ ਗਯਉ

ਹਰਿਬੰਸ ਜਗਤਿ ਜਸੁ ਸੰਚਰਉ

ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ । ੧ ।

(ਸਵੱਈਏ ਮਹਲੇ ਪੰਜਵੇਂ ਕੇ)

## ੩੭ ਮਥਰਾ

ਮਥਰਾ ਭੱਟ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਇਆ ਸੀ ਇਸ ਦੇ ੧੪ ਛੰਦ ਮਿਲਦੇ ਹਨ, ੭ ਗੁਰੂ ਰਾਮਦਾਸ ਜੀ ਬਾਰੇ ਅਤੇ ੭ ਗੁਰੂ ਅਰਜਨ ਸਾਹਿਬ ਸਬੰਧੀ । ਇਹ ਕਹਿੰਦਾ ਹੈ, ਗੁਰੂ ਰਾਮਦਾਸ ਧਰਮ ਦੀ ਧੁਜਾ ਹੈ,ਇਹ ਮਹਾਨ ਮਾਨਸਰੋਵਰ ਹੈ, ਜਿਸ ਦੇ ਕੰਢੇ ਗੁਰਮੁਖ-ਹੰਸ ਕਲੋਲਾਂ ਕਰਦੇ ਹਨ, ਇਸ ਗੁਰੂ ਜੋਤਿ ਦੇ ਸ਼ਰਧਾਲੂ ਕੇਵਲ ਸਿਖ ਹੀ ਨਹੀਂ ਬਲਕਿ ਵਡੇ ਵਡੇ ਦੇਵਤੇ ਮੁਨੀ ਤੇ ਹੋਰ ਸਾਧਕ ਵੀ ਇਸੇ ਦਾ ਧਿਆਨ ਧਰਦੇ ਹਨ ।

ਇਸੇ ਤਰ੍ਹਾਂ ਗੁਰੂ ਅਰਜਨ ਸਾਹਿਬ ਨੂੰ ਅੱਖੀਂ ਤੱਕਣ ਵਾਲਾ ਇਹ ਭੱਟ ਫਿਰ ਦਸਦਾ ਹੈ ਕਿ ਗੁਰੂ ਜਹਾਜ਼ ਹੈ, ਇਸ ਜਹਾਜ਼ ਦਾ ਆਸਰਾ ਲੈਣ ਨਾਲ ਹਰ ਜਗਿ-ਆਸੂ ਦਾ ਪਾਰ ਉਤਾਰਾ ਹੋ ਜਾਂਦਾ ਹੈ । ਫੁਰਮਾਉਂਦੇ —

### ਜਪਯੋ ਜਿਨਿ ਅਰਜਨ ਦੇਵ ਗੁਰੂ

ਜਬ ਲਉ ਨਹੀਂ ਭਾਗ ਲਿਲਾਰ ਉਦੈ, ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ

ਕਲਿ ਘੋਰ ਸਮੁਦ੍ਰ ਮੈ ਬੂਡਤ ਥੇ, ਕਬਹੂ ਮਿਟਿ ਹੈ ਨਹੀਂ ਰੇ ਪਛੁਤਾਯਉ

ਤਤੁ ਬਿਚਾਰ ਯਹੈ ਮਥੁਰਾ, ਜਗ ਤਾਰਨ ਕਉ ਅਵਤਾਰੁ ਬਨਾਯਉ

ਜਪਯੋ ਜਿਨ ਅਰਜੁਨ ਦੇਵ ਗੁਰੂ, ਫਿਰ ਸੰਕਟ ਜੋਨਿ ਗਰਭ ਨ ਆਯਉ ।

ਇਹ ਹਨ ੩੭ [illegible] ਮਹਾਂਪੁਰਸ਼, ਜਿਨ੍ਹਾਂ ਦੀ ਬਾਣੀ ਸ੍ਰੀ ਆਦਿ-ਗ੍ਰੰਥ ਵਿਚ ਸੁਸ਼ੋਭਾਇਮਾਨ ਹੈ ।



Sri Satguru Jagjit Singh Ji eLibrary NamdhariElibrary@gmail.com

# ਆਦਿ ਗ੍ਰੰਥ ਦੀ ਵਿਚਾਰਧਾਰਾ

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ। [ਮ. ੧**

ਆਦਿ ਗ੍ਰੰਥ-ਵਿਚਾਰਧਾਰਾ ਦੇ ਮੋਢੀ ਅਚਾਰਯ ਗੁਰੂ ਨਾਨਕ ਸਨ ਜਿਨ੍ਹਾਂ ਆਪਣੇ ਤੋਂ ਪਹਿਲੇ ਪੂਰਨ ਸੰਤਾਂ ਭਗਤਾਂ ਦੀ ਪੁਸ਼ਟੀ ਲੈ ਕੇ ਇਸ ਵਿਚਾਰਧਾਰਾ ਦਾ ਰਥ ਭਾਰਤੀ ਮੰਚ ਤੇ ਲਿਆਂਦਾ ਅਤੇ ਅਗੋਂ ਉਨ੍ਹਾਂ ਦੇ ਜਾਨਸ਼ੀਨ ਗੁਰੂਆਂ ਇਨ੍ਹਾਂ ਵਿਚਾਰਾਂ ਦਾ ਅਨੁਸਰਣ ਕਰਦਿਆਂ ਇਸ ਨੂੰ ਜੀਵਨ-ਵਿਕਾਸ ਦੀ ਮੰਜ਼ਲ ਵਲ ਤੋਰਿਆ। ਅਸੀਂ ਇਹ ਨਹੀਂ ਕਹਿ ਸਕਦੇ ਕਿ ਉਨ੍ਹਾਂ ਪੁਰਾਤਨ ਪਰੰਪਰਾ ਦੇ ਖਜ਼ਾਨੇ ਵਿਚੋਂ ਕੁਝ ਨਹੀਂ ਲਿਆ, ਕਾਫੀ ਕੁਝ ਗ੍ਰਹਿਣ ਕੀਤਾ ਤੇ ਕਾਫੀ ਤਿਆਗਿਆ ਵੀ। ਉਸ ਜ਼ਮਾਨੇ ਦਾ ਪ੍ਰਮਾਣਿਕ ਧਰਮ-ਗ੍ਰੰਥ ਵੇਦ, ਸਿਮ੍ਰਤੀ ਸੀ ਤੇ ਬ੍ਰਾਹਮਣ ਉਸ ਦਾ ਵਿਆਖਿਕਾਰ, ਪਿਛੋਂ ਕੁਰਾਨ ਤੇ ਕਾਜ਼ੀ ਮੁਲਾਂ ਵੀ ਜ਼ੋਰ ਨਾਲ ਆ ਸ਼ਾਮਲ ਹੋਏ ਜੋ ਕਿ ਰਾਜ-ਸੱਤਾ ਕਾਰਣ ਅਤਿ ਵਾਦੀ ਸਨ। ਪਰੰਤੂ ਭਾਰਤੀ ਮਨ ਉਤੇ ਬ੍ਰਾਹਮਣੀ ਵਿਚਾਰਾਂ ਦਾ ਡੂੰਘਾ ਤੇ ਵਧੇਰੇ ਅਸਰ ਸੀ।

(੧) ਇਹ ਸਨਾਤਨੀ ਵਿਚਾਰਧਾਰਾ ਅਨੇਕਵਾਦੀ ਸੀ, ਜਿਸ ਦੇ ਦੇਵ-ਪੂਜਾ, ਅਵਤਾਰ ਪੂਜਾ ਤੇ ਮੂਰਤੀ ਪੂਜਾ ਆਦਿ ਕਈ ਰੂਪ ਸਨ। ਤੇਤੀ ਕਰੋੜ ਦੇਵਤਾ ਦੀ ਕਲਪਨਾ ਏਕਤਾ ਯਾ ਅਦ੍ਵੈਤ ਦੀ ਮੰਜ਼ਲ ਵਲ ਨਹੀਂ ਸੀ ਲਿਜਾ ਸਕਦੀ।



Sri Satguru Jagjit Singh Ji eLibrary NamdhariElibrary@gmail.com

(੨) ਇਹ ਲੋਕ ਸੰਸਾਰ ਨੂੰ ਮਿਥਿਆ ਜਾਂ ਮਾਇਆ-ਜਾਲ ਕਹਿਕੇ ਸਦਾ ਇਸ ਤੋਂ ਛੁਟਕਾਰੇ (ਮੁਕਤੀ) ਦੀ ਮੰਗ ਕਰਦੇ ਸਨ।

(੩) ਇਹ ਸਰੀਰ ਨੂੰ ਵਾਧੂ ਜੇਹਾ ਮਿਟੀ ਦਾ ਠੀਕਰਾ ਤੇ ਕੇਵਲ ਆਤਮਾ ਨੂੰ ਅਸਲ ਵਸਤੂ ਆਖਦੇ ਸਨ।

(੪) ਇਸ ਕਰਕੇ ਖਾਣਾ ਪੀਣਾ, ਪਹਿਨਣਾ ਵੀ ਫਾਲਤੂ ਕੰਮ ਤਸੱਵਰ ਕੀਤੇ ਗਏ ਜੋ ਕਿ ਉਨ੍ਹਾਂ ਦੇ ਖਿਆਲ ਵਿਚ ਵਿਕਾਰ ਪੈਦਾ ਕਰਨ ਵਾਲੇ ਸਨ।

(੫) ਕਰਮ ਮਾਤਰ ਨੂੰ ਜੰਜਾਲ ਕਹਿਕੇ ਬਿਰਕਤੀ ਜਾਂ ਸੰਨਿਆਸ ਨੂੰ ਸਰਬੋਤਮ ਸਮਝਿਆ ਗਿਆ।

(੬) ਵਰਣ ਆਸ਼੍ਰਮ ਦੀ ਮਰਯਾਦਾ ਦਾ ਪਾਲਣ ਜ਼ਰੂਰੀ ਸੀ, ਪਰ ਇਸ ਨਾਲ ਮਨੁਖੀ ਸਮਾਨਤਾ ਬਰਕਰਾਰ ਨਹੀਂ ਸੀ ਰਹਿੰਦੀ।

(੭) ਬ੍ਰਾਹਮਣ ਆਪਣੀ ਉੱਚਤਾ ਤੇ ਪਰੋਹਤੀ ਦੱਸਣ ਲਈ—ਯੱਗ, ਹੋਮ, ਮੰਤ੍ਰ, ਜਪ, ਤਪ, ਬਰਤ, ਤੀਰਥ, ਸ਼ਗਨ ਅਪਸ਼ਗਨ, ਤਿਥ ਵਾਰ ਦੀ ਪੂਜਾ ਤੇ ਸ਼ਰਾਧ ਆਦਿ ਕਰਦਾ ਕਰਾਉਂਦਾ ਸੀ। ਇਸ ਕਰਕੇ ਜਨ ਸਾਧਾਰਣ ਇਸ ਭ੍ਰਮ-ਚੱਕ੍ਰ ਵਿਚੋਂ ਨਹੀਂ ਸੀ ਨਿਕਲ ਸਕਦਾ।

(੮) ਇਸ ਧਰਮ ਕਰਮ ਦਾ ਅੰਤਮ ਪ੍ਰਮਾਣ (ਅਥਾਰਿਟੀ) ਵੇਦ ਸੀ ਜਿਸ ਨੂੰ ਕੇਵਲ ਬ੍ਰਾਹਮਣ ਹੀ ਪੜ੍ਹ ਪੜ੍ਹਾ ਸਕਦਾ ਸੀ, ਹੋਰ ਕਿਸੇ ਨੂੰ ਅਧਿਕਾਰ ਹੀ ਨਹੀਂ ਸੀ।

(੯) ਇਸਲਾਮ ਦਾ ਪਰੋਹਤ ਮੁੱਲਾਂ ਕਾਜ਼ੀ ਵੀ ਇਸੇ ਕਿਸਮ ਦੇ ਸ਼ਰ੍ਹਾ ਸਰੀਅਤ ਦੇ ਕਰਮਕਾਂਡਾਂ ਦਾ ਜਾਲ ਲਈ ਫਿਰਦਾ ਸੀ, ਰਾਜ-ਮਦ ਕਰਕੇ ਉਸ ਵਿਚ ਕਠੋਰਤਾ ਤੇ ਕਹਰ ਵਧੇਰੇ ਸੀ।

(੧੦) ਜੋਗੀ ਸੰਨਿਆਸੀ ਸਾਧ ਯਾ ਪੀਰ ਫਕੀਰ, ਕਰਮ ਖੇਤਰ ਤੋਂ ਬਾਹਰ ਭੱਜ ਕੇ ਰਿਧੀ ਸਿਧੀ, ਜਾਦੂ ਟੂਣੇ ਜਾਂ ਜੰਤ੍ਰ ਮੰਤ੍ਰ ਰਾਹੀਂ ਅਪਣੀ ਪ੍ਰਭਤਾ ਜਮਾਉਂਦੇ ਰਹਿੰਦੇ ਪਰ ਇਹ ਜੀਵਨ ਜੁਗਤੀ ਤੋਂ ਸੱਖਣੇ ਸਨ।

ਪ੍ਰਿਥਮ ਗੁਰੂ ਨੇ ਤਿਨਾਂ ਧਾਰਮਿਕ ਨੇਤਾਵਾਂ ਦੀ ਅਸਲੀਅਤ ਦਸਦਿਆਂ



Sri Satguru Jagjit Singh Ji eLibrary NamdhariElibrary@gmail.com

ਕਿਹਾ ਹੈ ਕਿ ਇਨ੍ਹਾਂ ਮੁਲਕ ਉਜਾੜ ਛੱਡਿਆ ਹੈ :—

ਕਾਦੀ ਕੂੜ ਬੋਲਿ ਮਲੁ ਖਾਇ। ਬ੍ਰਾਹਮਣ ਨਾਵੈ ਜੀਆ ਘਾਇ
ਜੋਗੀ ਜੁਗਤਿ ਨ ਜਾਣੈ ਅੰਧੁ। ਤੀਨੇ ਓਜਾੜੇ ਕਾ ਬੰਧੁ।
[ਧਨਾਸਰੀ

ਅਜੇਹੀ ਬਿਖਮ ਸਥਿਤੀ ਵਿਚ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਜਾਨਸ਼ੀਨਾਂ ਨੇ ਨਵੀਂ ਵਿਚਾਰਧਾਰਾ ਦਿਤੀ ਜੋ ਕਿ ਆਦਿ ਗ੍ਰੰਥ ਵਿਚ ਸੁਰੱਖਿਅਤ ਹੈ। ਇਸ ਵਿਚ ਬਹੁਦੇਵਵਾਦ ਦੀ ਥਾਂ 'ਏਕੀਸ੍ਵਰਵਾਦ' ਦ੍ਰਿੜ੍ਹਾਇਆ ਗਿਆ, ਇਸ ਜਗਤ ਨੂੰ 'ਸਚੇ ਕੀ ਕੋਠੜੀ' ਤੇ ਸਰੀਰ ਨੂੰ 'ਕੰਚਨ ਕਾਇਆ ਕੋਟ ਗੜ੍ਹ' ਦੱਸ ਕੇ ਇਸ ਦਾ ਆਦਰ ਸਥਾਪਤ ਕੀਤਾ, ਖਾਣਾ ਪੀਣਾ ਪਵਿਤ੍ਰ ਦੱਸਿਆ, ਕਰਮਯੋਗ ਨੂੰ ਜ਼ਿੰਦਗੀ ਦਾ ਜ਼ਰੂਰੀ ਅੰਗ ਬਿਆਨ 'ਘਾਲ ਖਾਇ ਕਿਛੁ ਹਥਹੁ ਦੇਇ।' ਦੀ ਤਾਕੀਦ ਕੀਤੀ ਮੁਕਤੀ ਤੇ ਸੁਰਗ ਦੀ ਥਾਂ ਪ੍ਰਭੂ ਪ੍ਰੀਤਿ ਵਾਲਾ ਸਹਿਜ ਸੰਤੁਲਿਤ-ਜੀਵਨ, ਆਦਰਸ਼ ਥਾਪਿਆ ਜਿਸ ਵਿਚ ਭਰਮ-ਕਰਮ ਲਈ ਕੋਈ ਥਾਂ ਨਹੀਂ ਸੀ।

ਇਸ ਤਰ੍ਹਾਂ ਆਦਿ ਗ੍ਰੰਥ ਦੀ ਵਿਚਾਰਧਾਰਾ ਨੇ ਹਰ ਖੇਤਰ ਵਿਚ ਨਵੀਂ ਸੇਧ ਦੇ ਕੇ ਨਰੋਆ ਜੀਵਨ ਪੈਦਾ ਕਰਨ ਦਾ ਵਾਤਾਵਰਣ ਬਣਾਇਆ ਜਿਸ ਦਾ ਸਿਟਾ ਖਾਲਸਾ ਪੰਥ ਹੈ ਜੋ ਕਿ ਨਾਮ ਸੇਵਾ, ਕਿਰਤ ਅਤੇ ਕੀਰਤਨ, ਭਗਤੀ ਤੇ ਸ਼ਕਤੀ, ਰਾਜ ਤੇ ਜੋਗ ਅਤੇ ਦੇਗ ਤੇ ਤੇਗ ਦਾ ਸੰਗਮ ਹੈ।

ਇਸ ਸੁਮੇਲ ਤੋਂ ਬਗੈਰ ਦੀਨ ਤੇ ਦੁਨੀਆ ਸੰਵਰਦੇ ਨਹੀਂ ਸੀ। ਆਦਿ ਗ੍ਰੰਥ ਦੀ ਵਿਚਾਰਧਾਰਾ ਦੀ ਵਿਸ਼ੇਸਤਾ ਇਹੋ ਹੈ ਕਿ ਇਸ ਨੇ ਲੋਕ-ਪਰਲੋਕ ਦੋਹਾਂ ਨੂੰ ਬੜੀ ਜੁਗਤਿ ਨਾਲ ਸਵਾਰਿਆ ਹੈ।

ਆਦਿ ਗ੍ਰੰਥ-ਵਿਚਾਰਧਾਰਾ ਜ਼ਿੰਦਗੀ ਦਾ ਸੰਜੋਗ ਰਚਣ ਵਾਲੀ ਹੈ। ਇਹ ਦਾਰਸ਼ਨਿਕ ਨਿਖੇੜ ਜਾਂ ਵੰਡ ਤੇ ਆਧਾਰਤ ਨਹੀਂ, ਅਧਿਆਤਮਕ ਤੇ ਭਾਵਾਤਮਕ ਏਕਤਾ ਇਸ ਦਾ ਮੂਲ ਆਧਾਰ ਹੈ। ਰਹੱਸਵਾਦੀ ਮਹਾਂ-ਪੁਰਸ਼ਾਂ ਦੇ ਸਨਮੁਖ ਆਦਰਸ਼ ਇਹ ਰਿਹਾ ਹੈ ਕਿ ਜ਼ਿੰਦਗੀ ਦਾ ਪਰਮੇਸ਼ਰ ਨਾਲ ਤੇ ਮਨੁੱਖਾਂ ਦਾ ਪਰਸਪਰ ਸੰਜੋਗ ਸਿਰਜਿਆ ਜਾਵੇ। ਭਾਰਤ ਦੀ ਆਸਤਿਕ ਵਿਚਾਰਧਾਰਾ ਐਸੀ ਸੀ ਜੋ ਇਕ ਪਾਸੇ ਜੋੜਦੀ ਪਰ ਦੂਜੇ ਪਾਸੇ ਤੋੜਦੀ ਸੀ। ਅਧਿਆਤਮਕ ਚਿੰਤਕ ਲੋਕ-ਜੀਵਨ ਤੋਂ

ਉਪਰਾਮ ਰਹਿਣ ਨੂੰ ਤਰਜੀਹ ਦਿੰਦੇ ਸਨ; ਇਸ ਤੋਂ ਉਲਟ ਜੋ ਅਨੀਸ਼ਵਰਵਾਦੀ ਸਨ, ਉਹ ਰੱਬੀ ਸੰਜੋਗ ਕੋਈ ਉਦੇਸ਼ ਹੀ ਨਹੀਂ ਸੀ ਮੰਨਦੇ। ਸੋ ਆਸਤਿਕ ਤੇ ਨਾਸਤਿਕ ਵਿਚਾਰਧਾਰਾ ਇਕ ਦੂਜੇ ਦੀਆਂ ਵਿਰੋਧੀ ਸਨ; ਇਕ ਸੰਸਾਰਵਾਦੀ ਸੀ, ਪਰਮੇਸ਼ਰ-ਵਾਦੀ ਨਹੀਂ ਸੀ। ਦੂਜੀ ਪਰਮੇਸ਼ਰਵਾਦੀ ਇਤਨੀ ਸੀ ਕਿ ਸੰਸਾਰੀ ਜੀਵਨ ਨੂੰ ਤਿਲਾਂਜਲੀ ਦਿੰਦੀ ਸੀ। ਗੁਰੂ ਨਾਨਕ-ਚਿੰਤਨ ਦੀ ਇਹ ਮੌਲਿਕ ਵਿਸ਼ੇਸ਼ਤਾ ਹੈ ਕਿ ਇਹ ਅਧਿਆਤਮਵਾਦ ਨਾਲ ਓਤਪੋਤ ਹੁੰਦੀ ਸਮਾਜਕ ਜੀਵਨ ਤੋਂ ਉਪਰਾਮਤਾ ਨਹੀਂ ਸਿਖਾਉਂਦੀ ਸਗੋਂ ਜੀਵਨ--ਸੰਗ੍ਰਾਮ ਵਿਚ ਕਰਮਯੋਗੀ ਬਲ ਨਾਲ ਜੂਝਣ ਲਈ ਪ੍ਰੇਰਨਾ ਦਿੰਦੀ ਹੈ। ਗੁਰੂ ਸਾਹਿਬ ਇਸ ਗੱਲ ਲਈ ਭਲੀ-ਭਾਂਤ ਚੇਤਨ ਸਨ ਕਿ ਆਤਮਕ ਵਿਕਾਸ ਪੂਰੀ ਤਰ੍ਹਾਂ ਸੰਭਵ ਨਹੀਂ ਜਿਤਨਾ ਚਿਰ ਸਮਾਜਿਕ, ਸਾਂਸ-ਕ੍ਰਿਤਿਕ ਤੇ ਰਾਜਸੀ ਪਹਿਲੂਆਂ ਨੂੰ ਧਿਆਨ-ਗੋਚਰਾ ਨਾ ਕੀਤਾ ਜਾਵੇ। ਸਿਮਰਨ ਤੇ ਬੰਦਗੀ ਦੀ ਗੱਲ ਤਾਂ ਭਗਤੀ ਲਹਿਰ ਦੇ ਸਾਰੇ ਸੰਤ ਸਾਧੂ ਹੀ ਕਰਦੇ ਸਨ ਪਰ ਸੰਸਾਰ ਵਲੋਂ ਉਪਰਾਮਚਿਤ ਹੋ ਕੇ ਪਰ ਗੁਰੂ ਨਾਨਕ ਸਾਹਿਬ ਨੇ ਸੰਸਾਰਕ ਕਰਤੱਵਾਂ ਦੀ ਪਾਲਣਾ ਕਰਦਿਆਂ ਭਗਤੀ ਕਰਨ ਦੀ ਪ੍ਰੇਰਨਾ ਕੀਤੀ। ਮਨੁੱਖ ਇਕ ਸਮਾਜਕ ਜੀਵ ਹੈ, ਇਸ ਦੇ ਜੀਵਨ-ਨੇਮ ਇਜੇਹੇ ਸੋਚੇ ਹੀ ਨਹੀਂ ਜਾ ਸਕਦੇ ਜੋ ਇਸ ਨੂੰ ਅਲੱਗ-ਥਲੱਗ ਕਰਕੇ ਵਿਕਾਸ ਦਾ ਪੂਰਾ ਮਾਰਗ ਦਿਖਾ ਸਕਣ। ਸੋ ਸੰਪੂਰਣ ਮਨੁੱਖੀ ਵਿਕਾਸ ਲਈ ਸਮਾਜਕ ਯੋਜਨਾਬੰਦੀ ਨਿਹਾਇਤ ਜ਼ਰੂਰੀ ਸੀ; ਇਸ ਨੂੰ ਸਨਮੁਖ ਰੱਖ ਕੇ ਹੀ ਗੁਰੂ ਸਾਹਿਬ ਨੇ ਆਪਣੀ ਨਵੀਂ ਵਿਚਾਰਧਾਰਾ ਉਸਾਰੀ। ਇਸ ਵਿਚ ਜਿਥੇ ਮਨੁੱਖ ਦੇ ਵਿਅਕਤੀਗਤ ਵਿਕਾਸ ਲਈ ਸੇਧ ਮੌਜੂਦ ਸੀ, ਉਥੇ ਸਮਾਜਕ ਵਿਕਾਸ ਦੇ ਵੀ ਮੂਲ ਬੀਜ ਮੌਜੂਦ ਸਨ, ਜਿਸ ਰਾਹੀਂ ਇਸ ਸੰਸਾਰ-ਬਗੀਚੇ ਨੂੰ ਹਰ ਤਰ੍ਹਾਂ ਪ੍ਰਫੁਲਤ ਕੀਤਾ ਜਾ ਸਕਦਾ ਸੀ। ਜਿਥੇ ਪੁਰਾਣੇ ਮਜ਼ਬਾਂ ਦੀਆਂ ਖੂਬੀਆਂ ਨੂੰ ਇਕ ਮਾਲਾ ਵਿਚ ਪਰੋਇਆ, ਉਥੇ ਉਨ੍ਹਾਂ ਧਾਰਮਕ ਖੇਤਰ ਵਿਚ ਪ੍ਰਚਲਤ ਗਲਤ ਵਿਸ਼ਵਾਸਾਂ ਤੇ ਕੱਚੇ ਸਾਧਨਾਂ ਦੀ ਵੀ ਘੋਖ ਪੜਤਾਲ ਕੀਤੀ ਤਾਂ ਕਿ ਨਵੇਂ ਜਗਿਆ-ਸੂਆਂ ਨੂੰ ਟੋਇਆਂ ਟਿੱਬਿਆਂ ਤੋਂ ਬਚਾ ਕੇ ਸਹੀ ਤੇ ਨਰੋਈ ਸੇਧ ਦਿੱਤੀ ਜਾ ਸਕੇ।

ਮਿ: ਕਨਿੰਘਮ ਠੀਕ ਲਿਖਦਾ ਹੈ :—

'It was reserved for Nanak to perceive the true principles of reform, and to lay those broad foundations



Sri Satguru Jagjit Singh Ji eLibrary NamdhariElibrary@gmail.com

which enabled his successor Govind, to fire the minds of his countrymen with a new nationality, and to give practical effect to the doctorine that the lowest is equal with the highest, in race as in creed, in political rights as in religious hopes.

......Nanak cambined the excellencies of preceeding reformers, and he avoided the more grave errors into which they had fallen,

ਚੂੰਕਿ ਇਸ ਵਿਚਾਰਧਾਰਾ ਦੇ ਮੋਢੀ ਗੁਰੂ ਨਾਨਕ ਸਨ, ਇਸ ਕਰਕੇ ਇਸ ਵਿਚਾਰ ਵਿਸ਼ਲੇਸ਼ਨ ਵਿਚ ਵਧੇਰੇ ਪ੍ਰਮਾਣ ਉਨ੍ਹਾਂ ਦੀ ਬਾਣੀ ਵਿਚੋਂ ਹੀ ਦਿਤੇ ਗਏ ਹਨ। ਹੁਣ ਕੁਝ ਮੁਖ ਸਿਧਾਂਤਾਂ ਦਾ ਸੰਖਿਪਤ ਨਿਰੂਪਣ ਕਰਦੇ ਹਾਂ :—

(1) ਗੁਰੂ ਅਦ੍ਵੈਤਵਾਦੀ ਸਨ, ਇਸ ਲਈ ਉਨ੍ਹਾਂ ਇਕ ਪਰਮੇਸ਼ਰ ਨੂੰ ਸਭ ਕੁਝ ਕਰਨ ਕਰਾਵਨਹਾਰ ਮੰਨਿਆ ਤੇ ਉਸੇ ਦੀ ਪੂਜਾ ਭਗਤੀ ਉਤੇ ਜ਼ੋਰ ਦਿਤਾ ਅਤੇ ਕਲਪਿਤ ਦੇਵਤਿਆਂ ਤੇ ਅਵਤਾਰਾਂ ਦੀ ਪੂਜਾ ਦੀ ਮਨਾਹੀ ਕੀਤੀ। ਮਹਾਂ ਵਾਕ ਹੈ—

ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ। (ਆਸਾ)

ਉਹ ਕਿਸ ਤਰ੍ਹਾਂ ਦਾ ਹੈ, ਇਸ ਦਾ ਚਿਤ੍ਰ '੧ਓ ਸਤਿ ਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ,' ਕਹਿ ਕੇ ਅੰਕਿਤ ਕੀਤਾ ਗਿਆ ਹੈ। ਸਪਸ਼ਟ ਹੈ ਕਿ ਗੁਰੂ ਸਾਹਿਬ ਨੂੰ ਕਾਲਚੱਕ੍ਰ ਤੇ ਜੂਨੀਆਂ ਵਿਚ ਆਉਣ ਵਾਲੇ ਵਿਅਕਤੀਆਂ ਦੀ ਪੂਜਾ ਪਰਵਾਨ ਨਹੀਂ, ਉਹ ਕੇਵਲ ਇਕ ਸਦੈਵੀ ਪਰਮਸੱਤਾ ਦੀ ਪੂਜਾ ਹੀ ਯੋਗ ਤੇ ਲੋੜੀਂਦੀ ਕਰਾਰ ਦਿੰਦੇ ਹਨ, ਬਾਕੀ ਸਭ ਫਜ਼ੂਲ।

ਖਸਮ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ। [ਵਾਰ ਆਸਾ

(2) ਕਈ ਭਾਰਤੀ ਚਿੰਤਕ 'ਮਾਇਆ' ਦੀ ਵੱਖਰੀ ਹਸਤੀ ਮੰਨਦੇ ਤੇ ਸ੍ਰਿਸ਼ਟੀ ਨੂੰ ਇਸੇ ਦੀ ਖੇਡ ਦਸਦੇ ਹਨ। ਵੇਦਾਂਤ, ਬ੍ਰਹਮ ਨੂੰ 'ਅਕਰਤਾ' ਦਸ ਕੇ ਸੰਸਾਰ ਨੂੰ ਮਾਇਆ ਦਾ ਪਸਾਰਾ ਮੰਨਦਾ ਹੈ, ਇਸੇ ਤਰ੍ਹਾਂ ਸਾਂਖ ਵੀ ਜਗਤ ਨੂੰ ਪ੍ਰਕ੍ਰਿਤੀ ਦਾ ਖੇਲ



Sri Satguru Jagjit Singh Ji eLibrary NamdhariElibrary@gmail.com

ਕਹਿੰਦਾ ਹੈ। ਸਾਮੀ ਸਿਧਾਂਤਾਂ ਵਿਚ ਬਦੀ ਨੂੰ ਜਨਮ ਦੇਣ ਵਾਲਾ ਵੱਖਰਾ ਦੇਵਤਾ 'ਸ਼ੈਤਾਨ' ਮੰਨਿਆ ਹੈ ਪਰ ਗੁਰੂ ਸਾਹਿਬ ਨੂੰ ਇਹ ਪਰਵਾਨ ਨਹੀਂ। ਉਹ ਸਾਰੀ ਸ੍ਰਿਸਟੀ ਰੱਬੀ ਹੁਕਮ ਦਾ ਕ੍ਰਿਸ਼ਮਾ ਮੰਨਦੇ ਤੇ ਮਾਇਆ ਯਾ ਸ਼ੈਤਾਨ ਨੂੰ ਇਸੇ ਕਿਰਤ ਯਾ ਖੇਡ ਦਾ ਭਾਗ ਕਹਿੰਦੇ ਸਨ।

ਕੀਤਾ ਪਸਾਉ ਏਕੋ ਕਵਾਉ। ਤਿਸ ਤੇ ਹੋਏ ਲਖ ਦਰਿਆਉ। (ਜਪੁ)

ਆਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ।

ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ।

(ਵਾਰ ਆਸਾ)

ਜਾ ਤਿਸੁ ਭਾਣਾ ਜਗਤ ਉਪਾਇਆ। ਬਾਝੁ ਕਲਾ ਆਡਾਣੁ ਰਹਾਇਆ।

ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ। (ਮਾਰੂ)

ਭਰਮ ਉਪਾਇ ਭੁਲਾਈਅਨੁ ਆਪੇ, ਤੇਰਾ ਕਰਮੁ ਹੋਆ ਤਿਨ ਗੁਰੂ ਮਿਲਿਆ।

(ਆਸਾ)

ਇਕ ਸਵਾਲ ਇਹ ਵੀ ਹੈ ਕਿ ਉਹ ਪਰਮ ਸੱਤਾ ਹੈ ਕਿਥੇ ? ਕੋਈ ਉਸ ਨੂੰ ਸੱਤਵੇਂ ਅਸਮਾਨ ਵਿਚ ਤੇ ਕੋਈ ਉਸ ਨੂੰ ਸਮੁੰਦਰ ਵਿਚ ਸ਼ੇਸਨਾਗ ਦੀ ਸੇਜਾ ਤੇ ਬਿਰਾਜਮਾਨ ਦਸਦਾ ਹੈ। ਗੁਰੂ ਉਸ ਨੂੰ ਸਰਬ ਵਿਆਪਕ ਮੰਨਦੇ ਹਨ ਜੋ ਸ੍ਰਿਸਟੀ ਦੇ ਕਣ ਕਣ ਵਿਚ ਰਮੀ ਹੋਈ ਹੈ :

ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ।

ਜਾਤ ਮਹਿ ਜੋਤਿ ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰ ਰਹਿਆ।

ਤੇ ਉਹ ਪ੍ਰਭੂ ਪ੍ਰੇਮ ਰੂਪ ਤੇ ਪਰਗਟ ਹੈ—

ਆਪੇ ਪ੍ਰੀਤਿ ਪ੍ਰੇਮ ਪਰਮੇਸਰੁ ਕਰਮੀ ਮਿਲੈ ਵਡਾਈ। (ਪ੍ਰਭਾਤੀ)

ਬੇਦ ਕਿਤੇਬ ਸੰਸਾਰ ਹਭਾਹੂੰ ਬਾਹਰਾ

ਨਾਨਕ ਕਾ ਪਾਤਸਾਹੁ ਦਿਸੈ ਜਾਹਰਾ। [ਆਸਾ ਪ

(3) ਹਰ ਇਸ਼ਟ ਦੀ ਪ੍ਰਸੰਨਤਾ ਲਈ ਵੱਖੋ ਵੱਖ ਕਰਮ ਕਾਂਡ ਯਾ ਪੂਜਾ ਪਾਠ ਪ੍ਰਚਲਤ ਹਨ ਪਰੰਤੂ ਗੁਰੂ ਉਸ ਪਰਮੇਸ਼ਰ ਦੀ ਪੂਜਾ ਦਾ ਇਕੋ ਇਕ ਸਾਧਨ 'ਨਾਮ ਸਿਮਰਨ' ਯਾ ਕੀਰਤਨ ਦਸਦੇ ਹਨ।



Sri Satguru Jagjit Singh Ji eLibrary NamdhariElibrary@gmail.com

ਜਿਨ ਸੇਵਿਆ ਤਿਨ ਪਾਇਆ ਮਾਨੁ
ਨਾਨਕ ਗਾਵੀਐ ਗੁਣੀ ਨਿਧਾਨੁ । [ਜਪੁ

ਹਰਿ ਕੀਰਤਿ ਸਾਧ ਸੰਗਤਿ ਹੈ
ਸਿਰਿ ਕਰਮਨ ਕੈ ਕਰਮਾ । [ਸੋਰਠਿ ੫

ਦਰਅਸਲ ਸਾਡਾ ਜੀਵਨ ਹਉਮੈ ਤੇ ਆਧਾਰਤ ਹੈ, ਇਹ ਐਸਾ ਰੋਗ ਹੈ ਜੋ ਨਾ ਮਨੁਖ ਨੂੰ ਆਪਣੇ ਇਸ਼ਟ ਨਾਲ ਮਿਲਣ ਦਿੰਦਾ ਹੈ ਤੇ ਨਾ ਹੀ ਆਪਣੇ ਸਾਥੀ ਮਨੁੱਖ ਨਾਲ। ਇਸ ਦਾ ਇਲਾਜ ਤਾਂ ਹੋ ਸਕਦਾ ਹੈ ਜੇ ਸਰਬ-ਵਿਆਪਕ ਸੱਤਾ ਦਾ ਅਨੁਭਵ ਹੋਵੇ। ਇਸ ਅਨੁਭਵ ਨੂੰ ਬਣਾਉਣ ਲਈ ਸਿਮਰਨ ਹੀ ਇਕ ਸ੍ਰੇਸ਼ਟ ਮਾਰਗ ਹੈ ਜਿਸ ਦੁਆਰਾ 'ਹੁਕਮ' (divine order) ਦੀ ਸੋਝੀ ਆਉਣ ਤੇ ਮਨੁੱਖ ਵਿਸ਼ਵਾਰਥੀ ਦ੍ਰਿਸ਼ਟੀ ਵਾਲਾ ਸੱਚਾ ਧਰਮੀ ਬਣ ਸਕਦਾ ਹੈ।

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।

ਇਹੋ ਹੁਕਮ ਨਾਮ, ਇਹੋ ਸ਼ਬਦ, ਤੇ ਇਹੋ ਬਾਣੀ ਹੈ। ਬਾਣੀ ਦਾ ਗਾਇਨ ਇਸੇ ਲਈ ਹੁਕਮ ਦੀ ਸੋਝੀ ਕਰਾਉਂਦਾ ਤੇ ਠੀਕ ਰਾਹ ਪਾਉਂਦਾ ਹੈ।

ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ, ਚਹੁ ਦਿਸਿ ਨਾਮੁ ਪਤਾਲੰ।
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ, ਕਰਮਿ ਮਿਲੈ ਬੈਆਲੰ।
[ਮਲਾਰ

(4) ਜ਼ਿੰਦਗੀ ਦੀ ਸੰਪੂਰਨਤਾ ਲਈ ਕੇਵਲ ਪ੍ਰਭੂ-ਭਗਤੀ ਕਾਫ਼ੀ ਨਹੀਂ, ਸਦਾਚਾਰਕ ਗੁਣਾਂ ਦੀ ਪ੍ਰਫੁਲਤਾ ਵੀ ਅਤਿਅੰਤ ਜ਼ਰੂਰੀ ਹੈ। ਭਾਰਤ ਵਿਚ ਉਪਨਿਸ਼ਧਿਕ ਵਿਚਾਰਧਾਰਾ ਭਗਤੀ ਉਤੇ ਜ਼ੋਰ ਦਿੰਦੀ ਰਹੀ ਹੈ ਤੇ ਬੋਧੀ ਜੈਨੀ ਵਿਚਾਰ ਸ੍ਰੇਸ਼ਟਾਚਾਰ' ਨੂੰ ਸਭ ਕੁਝ ਦਸਦੇ ਰਹੇ ਹਨ। ਗੁਰੂ ਸਾਹਿਬ ਨੇ (Spiritual values and moral values) ਦੋਹਾਂ ਦਾ ਸੰਗਮ ਕੀਤਾ :

ਸਭ ਗੁਣ ਤੇਰੇ ਮੈ ਨਾਹੀ ਕੋਇ।
ਵਿਣੁ ਗੁਣ ਕੀਤੇ ਭਗਤਿ ਨ ਹੋਇ। [ਜਪੁ

ਇਹ ਗੁਣ ਹਨ —ਸਤ, ਸੰਤੋਖ, ਦਇਆ, ਧੀਰਜ, ਨਿੰਮ੍ਰਤਾ, ਪ੍ਰੇਮ, ਸ਼ਾਂਤਿ,



Sri Satguru Jagjit Singh Ji eLibrary NamdhariElibrary@gmail.com

ਸਿਦਕ ਆਦਿ। ਨਿੰਮ੍ਰਤਾ ਨੂੰ ਗੁਰੂ ਜੀ ਨੇ 'ਗੁਣ ਚੰਗਿਆਈਆ ਤਤੁ', ਕਿਹਾ ਹੈ।

ਨਿਰਗੁਣ ਰਾਮੁ ਗੁਣਹ ਵਸਿ ਹੋਇ। ਆਪੁ ਨਿਵਾਰਿ ਬੀਚਾਰੇ ਸੋਇ। [ਗਉੜੀ

ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ। [ਸੂਹੀ

'ਗੁਣ ਵੀਚਾਰੇ ਗਿਆਨੀ ਸੋਇ। ਗੁਣ ਮਹਿ ਗਿਆਨ ਪਰਾਪਤਿ ਹੋਇ।'

[ਰਾਮਕਲੀ ਓਅੰਕਾਰ

(5) ਇਹ ਭਗਤੀ ਤੇ ਇਖ਼ਲਾਕੀ ਗੁਣ ਵੀ ਆਪਣੇ ਆਪ ਕੁਝ ਨਹੀਂ ਸਵਾਰਦੇ ਜੇ ਕਰ ਔਗੁਣਾਂ ਤੋਂ ਪੱਲਾ ਨਾ ਛੁਡਾਇਆ ਜਾਵੇ। ਕਾਮ, ਕ੍ਰੋਧ, ਲੋਭ, ਮੋਹ, ਹਿੰਸਾ, ਹਉਮੈ, ਮਮਤਾ, ਤ੍ਰਿਸ਼ਨਾ, ਈਰਖਾ, ਨਿੰਦਾ ਆਦਿ ਅਪ੍ਰਸੰਨਤਾ ਤੇ ਦੁਖਾਂ ਦਾ ਕਾਰਣ ਹਨ, ਇਸ ਲਈ ਧਰਮ ਦੇ ਪਾਸੇ ਤੁਰਨ ਵਾਲੇ ਵਿਅਕਤੀ ਲਈ ਸਭ ਤੋਂ ਪਹਿਲੇ ਜ਼ਰੂਰੀ ਆਦੇਸ਼ ਇਹ ਹੈ ਕਿ ਉਹ ਆਪਣੇ ਐਬਾਂ ਤੇ ਕਮਜ਼ੋਰੀਆਂ ਨੂੰ ਦੂਰ ਕਰੇ—

ਅਵਗੁਣ ਛੋਡਿ ਗੁਣਾ ਕਉ ਧਾਵਹੁ
ਕਰਿ ਅਵਗੁਣ ਪਛੁਤਾਹੀ ਜੀਉ। [ਸੋਰਠਿ

ਪਰਦਾਰਾ ਪਰਧਨੁ ਪਰਲੋਭਾ, ਹਉਮੈ ਬਿਖੈ ਬਿਕਾਰੁ
ਦੁਸਟ ਭਾਉ ਤਜਿ ਨਿੰਦ ਪਰਾਈ, ਕਾਮ ਕਰੋਧ ਚੰਡਾਰੁ। [ਮਲਾਰ

ਛੋਡਹੁ ਕਾਮੁ ਕ੍ਰੋਧੁ ਬੁਰਿਆਈ। ਹਉਮੈ ਧੰਧੁ ਛੋਡਹੁ ਲੰਪਟਾਈ
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲ ਭਾਈ ਹੇ। [ਮਾਰੂ

ਔਗੁਣ ਤਨ ਤੇ ਮਨ ਨੂੰ ਹਾਨੀ ਪਹੁੰਚਾਉਣ ਵਾਲੀ ਚੀਜ਼ ਹੈ ਜੇ ਕੋਈ ਖਾਣ ਪੀਣ ਵੀ ਤਨ ਮਨ ਨੂੰ ਵਿਕਾਰੀ ਬਣਾਉਂਦਾ ਹੈ ਤਾਂ ਉਸ ਤੋਂ ਪ੍ਰਹੇਜ਼ ਜ਼ਰੂਰੀ ਹੈ। ਹਦਾਇਤ ਹੈ—

ਬਾਬਾ ਸਾ ਖਾਣਾ ਖੁਸੀ ਖੁਆਰੁ
ਜਿਤੁ ਖਾਧੈ ਤਨਿ ਪੀੜੀਐ, ਮਨ ਮਹਿ ਚਲਹਿ ਵਿਕਾਰ। [ਸਿਰੀ

(6) ਇਸ ਅਧਿਆਤਮਕ ਵਿਕਾਸ ਲਈ ਸਭ ਤੋਂ ਵਧ ਸਹਾਇਕ ਸਤਿਗੁਰੂ ਹੈ, ਉਸੇ ਦੀ ਅਗਵਾਈ ਮਨੁੱਖ ਨੂੰ ਸਹੀ ਸੇਧ ਪ੍ਰਦਾਨ ਕਰਦੀ ਹੈ। ਅਤੇ ਗੁਰੂ ਸਾਹਿਬ ਦੇ ਸਿਧਾਂਤ ਅਨੁਸਾਰ 'ਬਾਣੀ' ਯਾ 'ਸ਼ਬਦ' ਹੀ ਗੁਰੂ ਹੈ, ਇਸੇ ਤੋਂ ਸਾਰੀ ਰੌਸ਼ਨੀ ਮਿਲਦੀ ਹੈ।

ਸਬਦੁ ਗੁਰੂ ਸੁਰਤਿ ਧੁਨਿ ਚੇਲਾ। (ਸਿਧਗੋਸਟਿ)



Sri Satguru Jagjit Singh Ji eLibrary NamdhariElibrary@gmail.com

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਵਿਣੁ ਸਬਦ ਜਗੁ ਬਉਰਾਨੰ।
(ਸੋਰਠਿ)

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ। [ਨਟ ੪

(7) ਮਨੁੱਖ ਚੂੰਕਿ ਸਮਾਜਕ 'ਜੀਵ ਹੈ, ਇਹ ਕੇਵਲ ਗਿਆਨ ਆਸਰੇ ਹੀ ਨਹੀਂ ਚਲਦਾ, ਆਲੇ-ਦੁਆਲੇ ਦਾ ਪ੍ਰਭਾਵ ਇਸ ਨੂੰ ਜਿਸ ਤਰ੍ਹਾਂ ਚਾਹੇ ਢਾਲਦਾ ਹੈ। ਏਸ ਪੱਖ ਨੂੰ ਸਾਮ੍ਹਣੇ ਰਖਕੇ ਗੁਰੂ ਜੀ ਨੇ ਸਤਿਸੰਗ ਬੜਾ ਜ਼ਰੂਰੀ ਕਰਾਰ ਦਿੱਤਾ ਹੈ ਤਾਂ ਕਿ ਸ੍ਰੇਸ਼ਟ ਪੁਰਸ਼ਾਂ ਦੇ ਮੇਲ ਜੋਲ ਨਾਲ ਮਨੁਖ ਉਚੇ ਜੀਵਨ ਵਲ ਪ੍ਰੇਰਿਤ ਹੁੰਦਾ ਰਹੇ।

ਊਤਮ ਸੰਗਤਿ ਊਤਮ ਹੋਵੈ। ਗੁਣ ਕਉ ਧਾਵੈ ਅਵਗੁਣ ਧੋਵੈ। (ਆਸਾ)

ਸਤਿਸੰਗ ਕੀ 'ਹੈ ?

ਸਤਿਸੰਗਤਿ ਕੈਸੀ ਜਾਣੀਐ। ਜਿਥੈ ਏਕੋ ਨਾਮੁ ਵਖਾਣੀਐ
ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰ ਦੀਆ ਬੁਝਾਇ ਜੀਉ। [ਸਿਰੀ

(8) ਰੱਬੀ ਏਕਤਾ ਦੇ ਵਿਸ਼ਵਾਸ ਨਾਲ ਮਨੁੱਖੀ ਏਕਤਾ ਦਾ ਨਿਸਚਾ ਵੀ ਅਤਿਅੰਤ ਜ਼ਰੂਰੀ ਹੈ। ਜੇਕਰ ਮਨੁੱਖ ਜਾਤ ਪਾਤ, ਵਰਣ ਆਸ਼੍ਰਮ, ਨਸਲ, ਮਜ਼ਬ ਯਾ ਰੰਗ-ਭੇਦ ਕਾਰਣ ਕਿਸੇ ਨੂੰ ਛੋਟਾ ਵੱਡਾ ਸਮਝਦਾ ਹੈ, ਉਹ ਧਰਮੀ ਨਹੀਂ ਇਸ ਕਰਕੇ ਸਤਿਗੁਰਾਂ ਸਮਾਨਤਾ ਦਾ ਪ੍ਰਚਾਰ ਕੀਤਾ —

ਫਕੜ ਜਾਤੀ ਫਕੜੁ ਨਾਉ।
ਸਭਨਾ ਜੀਆ ਇਕਾ ਛਾਉ। [ਵਾਰ ਸਿਰੀ ਰਾਗ

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ। [ਗਉੜੀ

ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸ ਚਹੁ ਵਰਣਾਂ ਕਉ ਸਾਂਝਾ। [ਮ. ੪

ਜਦ ਸਭ ਵਿਚ ਜੋਤਿ ਇਕੋ ਹੈ ਫਿਰ ਭੇਦ-ਭਾਵ ਕਿਉਂ? ਇਸ ਲਈ ਆਪ ਨੇ ਹਿੰਦੂ ਮੁਸਲਮ, ਬ੍ਰਾਹਮਣ ਸੂਦ੍ਰ ਤੇ ਇਸਤ੍ਰੀ ਪੁਰਸ਼ ਸਭ ਨੂੰ ਇਕ ਪੱਧਰ ਤੇ ਇਕੱਠਿਆਂ ਕੀਤਾ ਤੇ ਪਰਸਪਰ ਪਿਆਰ ਸਾਂਝ ਦਾ ਸੱਦਾ ਦਿਤਾ—

ਆਵਹਿ ਭੈਣੇ ਗਲਿ ਮਿਲਹਿ ਅੰਕਿ ਸਹੇਲੜੀਆਹਿ
ਮਿਲਕੈ ਕਰਹ ਕਹਾਣੀਆ, ਸਮ੍ਰਥ ਕੰਤੁ ਕੀਆਹ। [ਸਿਰੀ ਰਾਗ



Sri Satguru Jagjit Singh Ji eLibrary NamdhariElibrary@gmail.com

ਸਾਡੇ ਦੇਸ ਵਿਚ ਹੇਠਲੀਆਂ ਕਿਰਤੀ ਸ਼ਰੇਣੀਆਂ ਨੂੰ ਬਿਲਕੁਲ ਹੀ ਆਦਰ ਨਹੀਂ ਸੀ ਦਿਤਾ ਜਾਂਦਾ ਤੇ ਉਨ੍ਹਾਂ ਨੂੰ 'ਨੀਚ' ਯਾ ਸੂਦ੍ਰ ਕਹਿਕੇ ਛੁਟਿਆਂਦਿਆ ਜਾਂਦਾ ਸੀ ਪਰ ਗੁਰੂ ਜੀ ਨੇ ਸਾਫ ਕਿਹਾ ਕਿ ਮੈਂ ਵੱਡਿਆਂ ਦਾ ਸਾਥੀ ਨਹੀਂ ਬਲਕਿ ਉਸ ਦਲਿਤ ਸ਼ਰੇਣੀ ਦਾ ਸਾਥੀ ਹਾਂ ਜੋ ਸਭ ਤੋਂ ਨਿਚਲੇ ਦਰਜੇ ਦੀ ਆਖੀ ਜਾਂਦੀ ਹੈ —

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ
ਨਾਨਕ ਤਿਨ ਕੈ ਸੰਗ ਸਾਥਿ ਵਡਿਆਂ ਸਿਉ ਕਿਆ ਰੀਸ ।
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ । [ਸਿਰੀ

ਇਸਤਰੀ ਨੂੰ ਸਾਰੀਆਂ ਧਰਮ-ਪੋਥੀਆਂ ਤ੍ਰਿਸਕਾਰ ਦੀ ਨਜ਼ਰ ਨਾਲ ਦੇਖਦੀਆਂ ਸਨ ਤੇ ਇਸ ਦਾ ਸਮਾਜ ਵਿਚ ਉਚਿਤ ਅਸਥਾਨ ਨਹੀਂ ਸੀ ਬਣਨ ਦਿੰਦੀਆਂ । ਗੁਰੂ ਸਾਹਿਬ ਨੇਂ ਇਸ ਮਤ ਦਾ ਸਖ਼ਤੀ ਨਾਲ ਵਿਰੋਧ ਕੀਤਾ ਤੇ ਕਿਹਾ,ਜਿਸ ਇਸਤਰੀ ਦੀ ਕੁੱਖ ਤੋਂ ਸਾਰੀ ਮਨੁੱਖਤਾ ਜਨਮ ਲੈਂਦੀ ਹੈ; ਉਸ ਨੂੰ ਕਿਉਂ ਅਪ-ਮਾਨਿਤ ਕੀਤਾ ਜਾਵੇ :

ਭੰਡਿ ਜੰਮੀਐ, ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ।
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ।
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ । [ਵਾਰ ਆਸਾ

(9) ਗੁਰੂ ਸਾਹਿਬ ਕੇਵਲ ਧਾਰਮਕ ਤੇ ਸਮਾਜਕ ਸੁਧਾਰ ਤਕ ਹੀ ਸੀਮਤ ਨਹੀਂ, ਉਹ ਸਮਾਜ ਲਈ 'ਆਦਰਸ਼-ਰਾਜ ਪ੍ਰਬੰਧ' ਵੀ ਜ਼ਰੂਰੀ ਸਮਝਦੇ ਹਨ ਤਾਂ ਹੀ ਮਨੁੱਖ ਸੁਤੰਤਰਤਾ ਨਾਲ ਧਰਮ-ਕਰਮ ਨਿਭਾ ਸਕਦਾ ਤੇ ਆਪਣੀ ਸਮਾਜਕ ਹੈਸੀਅਤ ਨੂੰ ਬਰਕਰਾਰ ਰੱਖ ਸਕਦਾ ਹੈ । ਇਸੇ ਕਰਕੇ ਉਨ੍ਹਾਂ ਅਨਿਆਈ ਤੇ ਧੱਕੇਖੋਰ ਹਾਕਮਾਂ ਦੀ ਨਿਖੇਧੀ ਕਰਦਿਆਂ ਚੰਗੇ ਰਾਜ-ਪ੍ਰਬੰਧ ਲਈ ਸੁਯੋਗਤਾ ਤੇ ਨਿਆਂ ਦੋ ਜ਼ਰੂਰੀ ਸ਼ਰਤਾਂ ਦੱਸੀਆਂ —

(ੳ) 'ਤਖਤੇ ਉਪਰਿ ਸੋ ਬਹੈ, ਜੋ ਤਖਤੈ ਲਾਇਕ ਹੋਈ ।

(ਅ) 'ਰਾਜੇ ਚੁਲੀ ਨਿਆਵ ਕੀ:..'



Sri Satguru Jagjit Singh Ji eLibrary NamdhariElibrary@gmail.com

ਸਮਕਾਲੀ 'ਕਸਾਈ' ਤੇ 'ਰੱਤ ਪੀਣੇ' ਰਾਜ-ਪ੍ਰਬੰਧਕ ਇਸ ਕਸੌਟੀ ਤੇ ਪੂਰੇ ਨਹੀਂ ਸੀ ਉਤਰਦੇ। ਇਸ ਕਰ ਕੇ ਮਾਨਵ-ਸੁਤੰਤਰਤਾ ਦੇ ਹਾਮੀ ਗੁਰੂ ਨੇ ਇਕੋ ਪਰਮਸੱਤ ਪ੍ਰਭੂ ਦੀ ਪਾਤਸ਼ਾਹੀ ਪਰਵਾਣ ਕੀਤੀ।

ਏਕੋ ਤਖਤੁ ਏਕੋ ਪਾਤਸਾਹੁ। ਸਰਬੀ ਥਾਈਂ ਬੇਪਰਵਾਹੁ। [ਬਸੰਤ

ਤੂੰ ਏਕੰਕਾਰੁ ਨਿਰਾਲਮੁ ਰਾਜਾ। [ਮਾਰੂ

ਨਾਉ ਤੇਰਾ ਤਾਣੁ ਨਾਉ ਦੀਬਾਣੁ।
ਨਾਉ ਤੇਰਾ ਲਸਕਰੁ ਨਾਉ ਸੁਲਤਾਨੁ। [ਪ੍ਰਭਾਤੀ

ਨਵੇਂ ਰਾਜ-ਪਰਿਵਰਤਨ ਲਈ ਜ਼ਰੂਰੀ ਹੈ ਕਿ ਕਾਇਮ ਹਕੂਮਤ ਤੋਂ ਇਨਕਾਰ ਕੀਤਾ ਜਾਵੇ ਤੇ ਉਸ ਦੀ ਥਾਂ ਸੁਯੋਗ ਹਸਤੀ ਦੀ ਪ੍ਰਭੂਸੱਤਾ ਸ੍ਵੀਕਾਰੀ ਜਾਵੇ। ਸਿਖ-ਜਾਗ੍ਰਤੀ ਲਹਿਰ ਨੇ ਐਸਾ ਹੀ ਕੀਤਾ ਤੇ ਗੁਰੂਆਂ ਨੂੰ ਹੀ 'ਸੱਚਾ ਪਾਤਸਾਹ' ਮੰਨ ਕੇ ਇਕ ਤਰ੍ਹਾਂ ਨਵੀਂ ਰਾਜ-ਨੀਤੀ ਅਪਣਾਈ।

ਹੋਵੈ ਸਿਫਤਿ ਖਸੰਮ ਦੀ, ਨੂਰ ਅਰਸਹੁ ਕੁਰਸਹੁ ਝਟੀਐ
ਤੁਧ ਡਿਠੇ ਸਚੇ ਪਾਤਸਾਹ, ਮਲ ਜਨਮ ਜਨਮ ਦੀ ਕਟੀਐ।
[ਵਾਰ ਰਾਮਕਲੀ, ਸਤਾ

'ਕਬਿ ਕੱਲ ਸੁਜਸ ਗਾਵਉਂ ਗੁਰੂ ਨਾਨਕ, ਰਾਜ ਜੋਗੁ ਜਿਨ ਮਾਣਿਅਉ।
[ਕੱਲ

ਗੁਰੂ ਨਾਨਕ ਸਾਹਿਬ ਨੇ ਸਾਧਾਰਣ ਲੋਕਾਂ ਵਿਚੋਂ 'ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹੁ' ਵਾਲਾ ਜੀਵਨ ਜੀਉਣ ਵਾਲੇ ਪੁਰਸ਼ਾਂ ਨੂੰ 'ਪਾਤਸ਼ਾਹ' ਕਰਾਰ ਦੇ ਕੇ ਨਵੇਂ ਯੁਗ ਦੀ ਸੱਚ-ਮੁੱਚ ਨੀਂਹ ਰੱਖ ਦਿਤੀ :

ਜਿਸਨੋ ਬਖਸੇ ਸਿਫਤਿ ਸਲਾਹੁ, ਨਾਨਕ ਪਾਤਸ਼ਾਹੀ ਪਾਤਸਾਹੁ। [ਜਪੁ

ਰਾਜਾ ਸਗਲੀ ਸ੍ਰਿਸਟਿ ਕਾ ਹਰਿਨਾਮ ਮਨ ਭਿੰਨਾ। [ਜੈਤਸਰੀ ਮ. ੫

(10) ਕੁਝ ਨਵੇਂ ਚਿੰਤਕ ਗੁਰੂ ਨਾਨਕ-ਬਾਣੀ ਵਿਚ ਸਮਾਜਵਾਦੀ ਤੱਤ ਦੇਖਕੇ ਇਸ ਦੀ ਪਦਾਰਥਵਾਦੀ ਵਿਆਖਿਆ ਕਰਨ ਦਾ ਨਿਰਾਰਥ ਯਤਨ ਕਰਦੇ ਹਨ ਜੋ ਉਚਿਤ ਨਹੀਂ। ਗੁਰੂ ਸਾਹਿਬ ਪਦਾਰਥਕ ਖੁਸ਼ਹਾਲੀ ਚਾਹੁੰਦੇ ਹੋਏ ਵੀ ਪਰਮਾਰਥਕ ਅਨੰਦ ਨੂੰ ਵਡੇਰਾ, ਉਚੇਰਾ ਤੇ ਆਪਣਾ ਪਹਿਲਾ ਈਮਾਨ



Sri Satguru Jagjit Singh Ji eLibrary NamdhariElibrary@gmail.com

ਦਸਦੇ ਹਨ :

ਜਾਲਉ ਐਸੀ ਰੀਤਿ, ਜਿਤੁ ਮੈਂ ਪਿਆਰਾ ਵੀਸਰੈ
ਨਾਨਕ ਸਾਈ ਭਲੀ ਪ੍ਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ।

'ਮੋਤੀ ਤ ਮੰਦਰ ਊਸਰਹਿ' ਸ਼ਬਦ ਵਿਚ ਪਦਾਰਥਵਾਦ ਦਾ ਸਿੱਧਾ ਖੰਡਨ ਕਰ ਕੇ ਇਕੋ ਮੰਗ ਕਈ ਵਾਰ ਦੁਹਰਾਈ ਗਈ ਹੈ —

ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ । [ਸਿਰੀ

ਇਸੇ ਤਰ੍ਹਾਂ ਇਕ ਸਲੋਕ ਵਿਚ ਪਦਾਰਥਵਾਦੀ ਹਾਥੀ ਨਾਲੋਂ ਪਰਮਾਰਥਵਾਦੀ ਨਿਕੀ ਚਿੜੀ ਨੂੰ ਸਲਾਹ ਕੇ ਇਹ ਦਰਸਾਇਆ ਗਿਆ ਹੈ ਕਿ ਅਧਿਆਤਮਕ ਨਿਸਚਾ ਹੀ ਬੁਨਿਆਦੀ ਚੀਜ਼ ਹੈ।

(11) ਆਮ ਪੁਰਾਣੇ ਧਰਮੀ ਸੰਸਾਰ ਨੂੰ 'ਮਿਥਿਆ' ਤੇ ਇਸ ਕਾਇਆ ਨੂੰ ਫਜ਼ੂਲ ਕਹਿ ਕੇ ਇਸ ਦਾ ਤ੍ਰਿਸਕਾਰ ਕਰਦੇ ਸਨ। ਇਸੇ ਵਿਚਾਰ ਨੇ ਭਾਰਤ ਨੂੰ ਕਰਮਯੋਗ ਤੋਂ ਪਿੰਗਲਾ ਕਰ ਕੇ ਗੁਲਾਮ ਬਣਾਇਆ। ਗੁਰੂ ਸਾਹਿਬ 'ਤੁਧ ਬਾਝੁ ਕੂੜੋ ਕੂੜੁ।' ਕਹਿੰਦੇ ਹੋਏ ਵੀ ਸੰਸਾਰ ਦੀ ਹਕੀਕਤ ਨੂੰ ਨਜ਼ਰੰਦਾਜ਼ ਨਹੀਂ ਕਰਦੇ, ਉਹ ਇਸ ਧਰਤੀ ਨੂੰ 'ਧਰਮਸਾਲਾ' ਦਸ ਕੇ, ਕਰਮਯੋਗ ਦੀ ਪਰੇਰਨਾ ਦਿੰਦੇ ਹਨ।

ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ। [ਜਪੁ
ਸਚੇ ਤੇਰੇ ਖੰਡ ਸਚੇ ਬ੍ਰਹਿਮੰਡ।
ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ। [ਵਾਰ ਆਸਾ

(12) ਕਰਮਯੋਗੀ ਜੀਵਨ ਨੂੰ ਤਰਜੀਹ ਦੇਣ ਲਈ ਹੀ ਗੁਰੂ ਸਾਹਿਬ ਨੇ ਤਿਆਗੀ ਵੈਰਾਗੀ ਪੰਥਾਂ ਦੀ ਥਾਂ ਗ੍ਰਿਸਤ ਮਾਰਗ ਨੂੰ ਵਡਿਆਇਆ ਪਰੰਤੂ ਨਾਲ 'ਅੰਜਨ ਮਾਹਿ ਨਿਰੰਜਨ' ਰਹਿਣ, ਭਾਵ ਨਿਰਲੇਪਤਾ ਦੀ ਨਸੀਹਤ ਵੀ ਦਿੱਤੀ —

ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ।

ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ।
[ਸਿਧਗੋਸਟਿ



Sri Satguru Jagjit Singh Ji eLibrary NamdhariElibrary@gmail.com

ਸਤਿਗੁਰ ਕੀ ਐਸੀ ਵਡਿਆਈ। ਪੁਤ੍ਰ ਕਲਤ੍ਰ ਵਿਚੇ ਗਤਿ ਪਾਈ।
[ਧਨਾਸਰੀ

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ[ਵਾਰ ਗੂਜਰੀ ਪ

(13) ਗੁਰੂ ਸਾਹਿਬ ਮੰਨਦੇ ਹਨ ਕਿ ਇਹ ਸੰਸਾਰ ਰੱਬੀ ਹੁਕਮ ਦੀ ਖੇਡ ਹੈ ਪਰ ਫਿਰ ਵੀ ਇਹ ਹੁਕਮ ਹਰ ਜੀਵ ਦੇ ਆਪਣੇ ਕਰਮਾਂ ਅਨੁਸਾਰ ਹੀ ਫੈਸਲਾ ਦੇਂਦਾ ਹੈ। ਮਨੁਖੀ ਹਸਤੀ ਕਰਮ-ਆਧਾਰਿਤ ਹੈ—

ਹੁਕਮਿ ਚਲਾਏ ਆਪਣੇ, ਕਰਮੀ ਵਹੈ ਕਲਾਮ। (ਵਾਰ ਸਾਰੰਗ)
'ਕਰਣੀ ਕਾਗਦੁ ਮਨ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ,
ਜਿਉ ਜਿਉ ਕਿਰਤ ਚਲਾਏ ਤਿਉ ਚਲੀਐ,ਤਉ ਗੁਣ ਨਾਹੀ ਅੰਤ ਹਰੇ।'

ਇਸੇ ਕਰਕੇ ਸਤਿਗੁਰੂ ਮਨੁੱਖ ਨੂੰ ਕਰਮਯੋਗੀ ਬਣਨ ਉਤੇ ਜ਼ੋਰ ਦਿੰਦੇ ਹਨ ਜਦੋਂ ਕਿ ਬਿਰਕਤ-ਪੰਥੀ ਕਰਮ ਨੂੰ ਬੰਧਨ ਕਹਿਕੇ ਉਸ ਤੋਂ ਹੋੜਦੇ ਸਨ। ਮਨੁਖ ਜੋ ਚਾਹੇ ਬਣ ਸਕਦਾ ਹੈ ਪਰ ਇਹ ਸਭ ਉਸ ਦੇ ਉਦਮ ਅਤੇ ਘਾਲ ਤੇ ਨਿਰਭਰ ਹੈ ਇਸੇ ਲਈ ਨਾਮ ਸਿਮਰਨ ਦੇ ਨਾਲ ਸੇਵਾ ਯਾ ਕਰਮਯੋਗ ਸਿੱਖੀ ਦਾ ਅਤਿ ਲੋੜੀਂਦਾ ਅੰਗ ਮੰਨਿਆ ਹੈ।

'ਜੇਤੇ ਜੀਅ ਤੇਤੇ ਸਭ ਤੇਰੇ ਵਿਣੁ ਸੇਵਾ ਫਲ ਕਿਸੈ ਨਾਹੀਂ।'
'ਕਰਮੀ ਕਰਮੀ ਹੋਇ ਬੀਚਾਰੁ। ਸਚਾ ਆਪਿ ਸਚਾ ਦਰਬਾਰੁ।' [ਜਪੁ

ਸੋ ਹਦਾਇਤ ਹੈ ਕਿ ਆਪਣੀ ਸ਼ਖਸ਼ੀਅਤ ਨੂੰ ਤੇ ਆਪਣੇ ਸਮਾਜ ਨੂੰ ਸੁਆਰਨ ਦਾ ਆਪ ਉੱਦਮ ਕਰੋ :

ਆਪਣ ਹਥੀਂ ਆਪਣਾ ਆਪੇ ਹੀ ਕਾਜ ਸਵਾਰੀਐ। (ਵਾਰ ਆਸਾ)
'ਅਹਿਰਖਵਾਦ ਨ ਕੀਜੈ ਰੇ ਮਨ। ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ।'
ਵਿਚਿ ਦੁਨੀਆਂ ਸੇਵ ਕਮਾਈਐ। ਤ ਦਰਗਹਿ ਬੈਸਣੁ ਪਾਈਐ। (ਸਿਰੀ)

(14) ਪੁਰਾਤਨ ਧਰਮ ਇਹ ਵੀ ਸਿਖਾਉਂਦੇ ਆਏ ਹਨ ਕਿ ਜੋ ਆਦਮੀ ਧਰਮ ਕਰਮ ਕਰੇ ਯਾ ਭਗਤੀ ਵਾਲੇ ਪਾਸੇ ਲਗੇ, ਉਸ ਲਈ ਭਿਖਿਆ ਮੰਗਕੇ ਗੁਜ਼ਾਰਾ ਕਰਨਾ ਬਿਹਤਰ ਹੈ,ਉਹ ਸੰਸਾਰੀ ਜੰਜਾਲ ਗਲ ਨ ਪਾਵੇ। ਏਸ ਫਿਲਾਸਫੀ ਨੇ ਭਾਰਤੀ



Sri Satguru Jagjit Singh Ji eLibrary NamdhariElibrary@gmail.com

ਸਮਾਜ ਨੂੰ ਨਿਪੁੰਸਕ ਬਣਾ ਦਿਤਾ ਤੇ ਲੱਖਾਂ ਵਿਹਲੜ ਸਾਧ ਸੰਤ ਯਾ ਸਿੱਧ ਜੋਗੀ, ਘਰਬਾਰੀ ਕਿਰਤੀ ਲੋਕਾਂ ਉਤੇ ਵਾਧੂ ਬੋਝ ਬਣਦੇ ਗਏ। ਗੁਰੂ ਸਾਹਿਬ ਨੇ ਏਸ ਰੀਤਿ ਦਾ ਸਖ਼ਤ ਵਿਰੋਧ ਕੀਤਾ ਤੇ ਇਸੇ ਕਰਕੇ ਨਾਮ-ਜਾਪ ਨਾਲ, ਕਿਰਤ ਕਰਕੇ ਵੰਡ ਛਕਣਾ ਜ਼ਰੂਰੀ ਕਰਾਰ ਦਿਤਾ ਜੋ ਕਿ ਸਮਾਜਵਾਦ ਦਾ ਮੂਲ ਮੰਤ੍ਰ ਹੈ :—

ਘਾਲ ਖਾਇ ਕਿਛੁ ਹਥਹੁ ਦੇਇ, ਨਾਨਕ ਰਾਹ ਪਛਾਣਹਿ ਸੇਇ। [ਮ: ੧
ਹਕੁ ਪਰਾਇਆ ਨਾਨਕਾ ਉਸ ਸੂਅਰੁ ਉਸ ਗਾਇ। [ਵਾਰ ਮਾਝ
'ਗੁਰ ਪੀਰ ਸਦਾਏ ਮੰਗਣ ਜਾਇ। ਤਾਕੈ ਮੂਲ ਨ ਲਗੀਐ ਪਾਇ।'
(ਵਾਰ ਸਾਰੰਗ)

ਘਰਿ ਘਰਿ ਮਾਂਗੈ ਜਗੁ ਪਰਬੋਧੈ, ਮਨਿ ਅੰਧੇ ਪਤਿ ਹਾਰੀ।
ਭਰਮਿ ਭੁਲਾਣਾ ਸਬਦੁ ਨ ਚੀਨੈ, ਜੂਐ ਬਾਜ਼ੀ ਹਾਰੀ। (ਮਾਰੂ)

(15) ਕੁਝ ਮਤ ਕਰਾਮਾਤ ਤੇ ਰਿਧਿ ਸਿਧਿ ਨੂੰ ਵੱਡੀ ਪ੍ਰਾਪਤੀ ਸਮਝਦੇ ਸਨ। ਸਾਮੀ ਮਜ਼ਬ ਮੁਅਜਜ਼ੇ ਨੂੰ ਪੀਰੀ ਦਾ ਚਿੰਨ੍ਹ ਮੰਨਦੇ ਤੇ ਜੋਗੀ ਅਤੇ ਤਾਂਤ੍ਰਿਕ ਅਜੇਹੀਆਂ ਸ਼ਕਤੀਆਂ ਦਾ ਮਾਣ ਕਰਦੇ ਨਹੀਂ ਥੱਕਦੇ। ਗੁਰੂ ਸਾਹਿਬ ਇਸ ਦੀ ਜੀਵਨ ਮਾਰਗ ਵਿਚ ਉਕਾ ਲੋੜ ਹੀ ਨਹੀਂ ਸਮਝਦੇ। ਜੇਕਰ ਕਿਸੇ ਸਾਧਕ ਵਿਚ ਇਹ ਸ਼ਕਤੀ ਆ ਵੀ ਜਾਵੇ ਤਾਂ ਉਸ ਦੀ ਵਰਤੋਂ ਦੀ ਮਨਾਹੀ ਕੀਤੀ ਗਈ ਹੈ ਕਿਉਂਕਿ ਇਹ ਰੱਬੀ ਹੁਕਮ ਦਾ ਸਿੱਧਾ ਉਲੰਘਣ ਹੈ। ਸੱਚਾ ਧਰਮੀ ਭਾਣੇ ਵਿਚ ਰਹਿਣਾ ਪਸੰਦ ਕਰਦਾ ਹੈ—

ਆਪ ਨਾਥੁ ਨਾਥੀ ਸਭ ਜਾਕੀ, ਰਿਧਿ ਸਿਧਿ ਅਵਰਾ ਸਾਦ। (ਜਪੁ)
ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ,
ਧਿਗੁ ਸਿਧੀ ਧਿਗੁ ਕਰਾਮਾਤਿ। [ਵਾਰ ਸੋਰਠਿ ੩

(16) ਆਮ ਧਰਮਾਂ ਵਿਚ ਅੰਧ-ਵਿਸ਼ਵਾਸ ਨੂੰ ਕਾਫੀ ਥਾਂ ਪ੍ਰਾਪਤ ਹੈ ਪਰ ਗੁਰੂ ਨਾਨਕ ਸਾਹਿਬ 'ਗਿਆਨ' ਨੂੰ ਜ਼ਰੂਰੀ ਕਰਾਰ ਦਿੰਦੇ ਤੇ ਹਰ ਗੱਲ ਨੂੰ ਵਿਵੇਕ ਦੀ ਕਸਵੱਟੀ ਉਤੇ ਪਰਖਣ ਦੀ ਤਾਕੀਦ ਕਰਦੇ ਹਨ।

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ
ਪਹਿਲਾ ਵਸਤੁ ਸਿਞਾਣਿਕੈ ਤ ਕੀਚੈ ਵਾਪਾਰੁ।
(ਸਲੋਕ ਵਾਰਾਂ ਤੇ ਵਧੀਕ)



Sri Satguru Jagjit Singh Ji eLibrary NamdhariElibrary@gmail.com

ਹਾਰਿ ਪਰਿਓ ਸੁਆਮੀ ਕੈ ਦੁਆਰੇ ਦੀਜੈ ਬੁਧਿ ਬਿਬੇਕਾ [ਸੋਰਠ ੫

ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨੁ
ਅਕਲੀ ਪੜ੍ਹਕੈ ਬੁਝੀਐ, ਅਕਲੀ ਕੀਚੈ ਦਾਨੁ । (ਵਾਰ ਸਾਰੰਗ)

ਇਹੋ ਕਾਰਣ ਹੈ ਕਿ ਬਾਣੀ ਵਿਚ ਸਤਿਗੁਰਾਂ-ਦੇਵਪੂਜਾ, ਮੂਰਤੀ ਪੂਜਾ, ਸੁਰਗ ਨਰਕ, ਸੁਚ ਭਿਟ, ਸੂਤਕ ਪਾਤਕ, ਸ਼ਗਨ ਅਪਸ਼ਗਨ, ਜੰਤ੍ਰ, ਮੰਤ੍ਰ ਤੇ ਟੂਣੇ ਆਦਿ ਭਰਮ ਕਰਮਾਂ ਦੀ ਬਾਰ ਬਾਰ ਨਿਖੇਧੀ ਕੀਤੀ ਹੈ। ਪਰ ਇਹ ਗਿਆਨ ਅਧੂਰਾ ਨਹੀਂ ਹੋਣਾ ਚਾਹੀਦਾ ਕਿਉਂਕਿ ਕਚਘਰੜ ਗਿਆਨ ਈਮਾਨ ਦਾ ਨੁਕਸਾਨ ਵੀ ਕਰਦਾ ਹੈ।

ਮਤਿ ਥੋੜੀ ਸੇਵ ਗਵਾਈਐ। [ਵਾਰ ਆਸਾ

ਇਕ ਗੱਲ ਹੋਰ ਗੁਰੂ ਜੀ ਨੇ ਆਖੀ ਹੈ ਕਿ ਇਹ ਗਿਆਨ ਵੀ ਕਰਣੀ ਨਾਲ ਹੀ ਸੰਪੂਰਨ ਹੈ, ਬਿਨਾਂ ਕਰਣੀ ਦੇ ਮੁਕੰਮਲ ਨਹੀਂ—

ਜਹ ਕਰਣੀ ਤਹ ਪੂਰੀ ਮਤਿ। ਕਰਣੀ ਬਾਝਹੁ ਘਟੇ ਘਟ। (ਸਿਰੀ)
ਜਗਿ ਗਿਆਨੀ ਵਿਰਲਾ ਅਚਾਰੀ। ਜਗਿ ਪੰਡਿਤੁ ਵਿਰਲਾ ਵੀਚਾਰੀ। (ਆਸਾ)

(17) ਕੁਝ ਸ਼ਾਸਤ੍ਰੀ ਮਤਾਂ 'ਆਤਮ ਗਿਆਨ' ਯਾ ਆਪਾ ਚੀਨਣ ਨੂੰ ਹੀ ਜੀਵਨ-ਉਦੇਸ਼ ਮੰਨਿਆ ਹੈ। ਜੇਹਾ ਕਿ ਵੇਦਾਂਤ ਬਚਨ ਹੈ,'ਤਤ੍ਵਮਸਿ','ਅਹੰਬ੍ਰਹਮਸਮਿ।' ਅਰਥਾਤ ਜਗਿਆਸੂ ਆਤਮ ਗਿਆਨ ਪਾ ਕੇ ਇਹ ਕਹਿਣ ਵਾਲਾ ਹੋ ਜਾਂਦਾ ਹੈ ਕਿ ਮੈਂ ਹੀ ਬ੍ਰਹਮ ਹਾਂ। ਗੁਰੂ ਨਾਨਕ ਆਪੇ ਦੀ ਪਛਾਣ ਜ਼ਰੂਰੀ ਦਸਦੇ ਹਨ ਕਿ ਸਾਡੀ ਆਤਮਾ ਪਰਮਾਤਮਾ ਦੀ ਅੰਸ਼ ਹੈ ਤੇ ਇਸ ਵਿਚ ਉਹੋ ਗੁਣ ਪ੍ਰਗਟਾਉਣੇ ਲੋੜੀਂਦੇ ਹਨ। ਪਰ ਉਹ ਇਹ ਦ੍ਰਿੜ੍ਹਾਉਂਦੇ ਹਨ ਕਿ ਇਹ ਬੂੰਦ, ਸਾਗਰ ਨਹੀਂ ਤੇ ਨਾ ਹੀ ਇਸ ਨੂੰ ਸਾਗਰ ਹੋਣ ਦਾ ਦਾਅਵਾ ਕਰਨਾ ਬਣਦਾ ਹੈ। ਅਜੇਹਾ ਕਰਨ ਨਾਲ ਹਉਮੈ ਦਾ ਫੰਧਾ ਫਿਰ ਗਲ ਪੈ ਜਾਂਦਾ ਹੈ। ਸੋ ਆਤਮ-ਗਿਆਨ ਇਕ ਪਉੜੀ ਹੈ, ਉਸ ਤੋਂ ਅਗਲੀ ਮੰਜ਼ਲ ਪਰਮਾਤਮ-ਗਿਆਨ ਤੇ ਉਸ ਨਾਲ ਅਭੇਦਤਾ ਹੈ।

ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ। ਆਪੁ ਪਛਾਣੈ ਬੂਝੈ ਸੋਇ।
(ਸਿਰੀ ਰਾਗ)

ਆਪੁ ਪਛਾਣੈ ਹਰਿ ਮਿਲੈ, ਬਹੁੜਿ ਨ ਮਰਨਾ ਹੋਇ।
(ਸਲੋਕ ਵਾਰਾਂ ਤੇ ਵਧੀਕ)



Sri Satguru Jagjit Singh Ji eLibrary NamdhariElibrary@gmail.com

(18) ਕਈ ਧਰਮਾਂ ਦਾ ਮਨੋਰਥ ਸੁਰਗ ਯਾ ਮੁਕਤੀ ਰਿਹਾ ਹੈ ਪਰ ਗੁਰੂ ਨਾਨਕ ਅਜੇਹਾ ਨਹੀਂ ਮੰਨਦੇ । ਸੁਰਗ ਉਨ੍ਹਾਂ ਲੋਕਾਂ ਦੀ ਇਕ ਆਦਰਸ਼ਕ ਕਲਪਨਾ ਸੀ ਜੋ ਪਦਾਰਥਕ ਪ੍ਰਾਪਤੀਆਂ ਤੋਂ ਊਣੇ ਸਨ ਤੇ ਮੁਕਤੀ ਉਨ੍ਹਾਂ ਦੀ ਜੋ ਸੰਸਾਰ-ਸੰਘਰਸ਼ ਨਿਭਾਉਣ ਜੋਗੇ ਨਹੀਂ ਸਨ । ਗੁਰੂ ਸਾਹਿਬ 'ਜੀਵਨ ਮੁਕਤਿ' ਦੇ ਹਾਮੀ ਹਨ ਤੇ ਇਸ ਦਾ ਆਦਰਸ਼ ਰੂਪ 'ਸਹਿਜ' ਦਸਦੇ ਹਨ, ਜਿਸ ਦਾ ਭਾਵ ਹੈ ਦੁਖ ਸੁਖ, ਨਿੰਦਾ ਉਸਤਤਿ ਤੇ ਰਾਗ ਦ੍ਵੈਖ ਦੇ ਪ੍ਰਭਾਵਾਂ ਤੋਂ ਉਚੇਰਾ ਸੰਤੁਲਤ ਜੀਵਨ।

ਦੁਖ ਸੁਖ ਗੁਰਮੁਖਿ ਸਮ ਕਰ ਜਾਣਾ, ਹਰਖ ਸੋਗ ਤੇ ਬਿਰਕਤੁ ਭਇਆ ।
ਆਪੁ ਮਾਰਿ ਗੁਰਮੁਖ ਹਰਿ ਪਾਏ, ਨਾਨਕ ਸਹਜਿ ਸਮਾਇ ਲਇਆ ।
[ਰਾਮਕਲੀ

ਰਾਜ ਨ ਚਾਹਉ ਮੁਕਤਿ ਨ ਚਾਹਉ, ਮਨ ਪ੍ਰੀਤਿ ਚਰਣ ਕਵਲਾਰੇ ।
[ਦੇਵਗੰਧਾਰੀ ਪ

ਕਵਨ ਨਰਕ ਕਵਨ ਸੁਰਗ ਬਿਚਾਰਾ, ਸੰਤਨ ਦੋਊ ਰਾਦੇ । [ਰਾਮਕਲੀ
'ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤੁ ਹੀ ਪਰਵਾਣੁ ਭਇਆ
ਦਰਿ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ।' [ਆਸਾ

(19) ਉਸ ਜ਼ਮਾਨੇ ਅਨੇਕਾਂ ਮਤ ਪ੍ਰਚਲਤ ਸਨ, ਕਈ ਸੰਪ੍ਰਦਾਇ ਤੇ ਕਈ ਕਿਸਮ ਦੇ ਭੇਖ ਮਨੁਖ ਨੂੰ ਔਝੜ ਪਾਉਣ ਵਾਲੇ ਸਨ । ਗੁਰੂ ਸਾਹਿਬ ਨੇ ਅਦ੍ਵੈਤਵਾਦੀ ਹੋਣ ਦੇ ਨਾਤੇ ਧਰਮਾਂ ਦੀ ਏਕਤਾ ਦਾ ਨਾਅਰਾ ਲਾਇਆ । ਉਨ੍ਹਾਂ ਸਮਝਾਇਆ ਕਿ ਮਨੁੱਖ ਦਾ ਅਸਲ ਧਰਮ ਤਾਂ ਆਪੇ ਦੀ ਪਛਾਣ ਕਰ ਕੇ ਪ੍ਰਭੂ ਨਾਲ ਇਕ-ਸੁਰ ਹੋਣਾ ਹੈ, ਬਾਕੀ ਭੇਖ ਦਿਖਾਵੇ ਕੇਵਲ ਅਡੰਬਰ ਹਨ । ਜਿੰਦ-ਹੀਨ ਰਵਾਇਤੀ ਧਰਮ ਕਿਸੇ ਲੇਖੇ ਨਹੀਂ । ਅਸਲ ਧਰਮ ਗੁਣਾਂ ਦਾ ਗ੍ਰਹਿਣ ਤੇ ਔਗੁਣਾਂ ਦਾ ਤਿਆਗ ਹੈ ।

'ਏਕੋ ਧਰਮੁ ਦ੍ਰਿੜੈ ਸਚੁ ਕੋਈ । ਗੁਰਮਤਿ ਪੂਰਾ ਜੁਗਿ ਜੁਗਿ ਸੋਈ' [ਬਸੰਤ
'ਛਿਅ ਘਰ ਛਿਅ ਗੁਰ ਛਿਅ ਉਪਦੇਸ
ਗੁਰ ਗੁਰ ਏਕੋ ਵੇਸ ਅਨੇਕ ।' [ਆਸਾ
'ਸਰਬ ਸਬਦੰ ਏਕ ਸਬਦੰ ਜੇਕੋ ਜਾਣਸਿ ਭੇਉ ।' [ਵਾਰ ਆਸਾ

ਸਾਰੇ ਰੋਗਾਂ ਦਾ ਇਲਾਜ ਸੱਚ ਅਚਾਰ ਹੈ ਜਿਸ ਨੇ ਸੱਚਾ ਆਚਰਣ ਅਪਣਾ ਲਿਆ ਤੇ ਪਰਮ ਸੱਤ ਨੂੰ ਪਾ ਲਿਆ, ਉਹੋ ਧਰਮੀ ਹੈ :



Sri Satguru Jagjit Singh Ji eLibrary NamdhariElibrary@gmail.com

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ।

ਨਾਨਕ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ । [ਵਾਰ ਆਸਾ

(20) ਸਾਰੇ ਗੁਣ ਪੈਦਾ ਕਰਕੇ ਵੀ ਅੰਤਮ ਪ੍ਰਾਪਤੀ ਪਰਮੇਸਰ ਦੀ 'ਨਦਰਿ' ਉਤੇ ਨਿਰਭਰ ਹੈ । ਗੁਰੂ ਸਾਹਿਬ ਰੱਬ ਨੂੰ ਕਰਤਾਪੁਰਖ ਮੰਨਦੇ ਹਨ, ਸਭ ਕੁਝ ਉਸ ਦੇ ਹੁਕਮ ਨਾਲ ਹੁੰਦਾ ਹੈ । ਇਸੇ ਕਰਕੇ ਜੀਵਾਤਮਾ ਦਾ ਸੰਜੋਗ ਵੀ ਉਸੇ ਦੇ ਹੁਕਮ ਤੇ ਨਦਰਿ ਕਰਮ (divine grace) ਨਾਲ ਸੰਭਵ ਹੈ । ਜੇਕਰ ਮਨੁਖ ਇਹ ਸਮਝੇ ਕਿ ਉਹ ਆਪਣੀ ਘਾਲ ਨਾਲ ਪਰਮਪਦ ਪਾ ਸਕਦਾ ਹੈ ਤਾਂ ਇਸ ਹਾਲਤ ਵਿਚ ਹਉਮੈ ਕਾਇਮ ਰਹਿੰਦੀ ਹੈ ਤੇ ਹੁਕਮ ਨੂੰ ਪੂਰੀ ਤਰ੍ਹਾਂ ਨਹੀਂ ਬੁਝਿਆ ਜਾ ਸਕਦਾ । ਸੋ ਇਸ ਗੁੰਝਲ ਦਾ ਹੱਲ ਇਹੋ ਹੈ ਕਿ ਜਗਿਆਸੂ ਧਰਮ-ਕਰਮ ਕਰਦਾ ਹੋਇਆ ਉਸ ਦੀ ਬਖਸ਼ਿਸ ਉੱਤੇ ਹੀ ਭਰੋਸਾ ਕਰੇ ।

ਸਿਖੀ ਸਿਖਿਆ ਗੁਰ ਵੀਚਾਰਿ । ਨਦਰਿ ਕਰਮਿ ਲੰਘਾਏ ਪਾਰਿ ।

[ਵਾਰ ਆਸਾ

ਕਰਮੀ ਆਵੈ ਕਪੜਾ, ਨਦਰੀ ਮੋਖ ਦੁਆਰੁ । [ਜਪੁ

ਨਵੇਂ ਯੁਗ ਦਾ ਮਨੁੱਖ ਪੁਰਾਣੇ ਰੋਗਾਂ ਦਾ ਸ਼ਿਕਾਰ ਹੋਣ ਕਰਕੇ ਅੱਜ ਫਿਰ ਵਿਆਕੁਲ ਹੈ । ਉਹੋ ਅੰਧੇਰਾ ਇਸ ਨੂੰ ਸਹੀ ਰਸਤੇ ਤੋਂ ਭਟਕਾ ਰਿਹਾ ਹੈ ਜੋ ਚਿਰਾ ਤੋਂ ਭਟਕਾਉਂਦਾ ਆਇਆ ਹੈ । ਪੁਰਾਣੇ ਲੋਕ ਇਸਨੂੰ 'ਮਾਇਆ' ਕਹਿੰਦੇ ਸਨ ਤੇ ਕਈ ਆਧੁਨਿਕ ਇਸਨੂੰ 'ਪਦਾਰਥਕ ਪ੍ਰਾਪਤੀ' ਦਸ ਕੇ ਪ੍ਰਸੰਨ ਹੁੰਦੇ ਹਨ । ਨਿਸਚਿਆਂ ਦਾ ਅੰਤਰ ਹੈ, ਸੂਝ-ਬੂਝ ਦਾ ਅੰਤਰ ਹੈ । ਗੁਰੂ,ਪਰਮਾਰਥਕ ਤੇ ਆਰਥਿਕ ਖੁਸ਼ਹਾਲੀ ਦੋਹਾਂ ਦੇ ਮੁੱਦਈ ਸਨ ਪਰੰਤੂ ਪਰਮਾਰਥਕ ਪ੍ਰਭਤਾ ਨੂੰ ਉਹ ਚੰਗੀ ਤਰ੍ਹਾਂ ਪਛਾਣਦੇ ਸਨ ਤੇ ਇਸੇ ਕਰਕੇ ਉਹ ਆਪਣੀ ਵਿਚਾਰਧਾਰਾ ਵਿਚ ਇਸ ਉਤੇ ਜ਼ੋਰ ਵੀ ਜ਼ਿਆਦਾ ਦਿੰਦੇ ਸਨ । ਅੰਧ-ਭਗਤੀ ਪ੍ਰਭੂ ਨੂੰ ਨਹੀਂ ਮਿਲਾਉਂਦੀ ਤੇ ਨਾ ਹੀ ਅੰਧ-ਸ਼ਕਤੀ ਵਿਸ਼ਵ-ਸ਼ਾਂਤੀ ਹੀ ਸਥਾਪਤ ਕਰ ਸਕਦੀ ਹੈ । ਇਸ ਲਈ ਚਾਨਣ ਦੀ ਲੋੜ ਹੈ, ਜੋਤਿ ਦੀ ਜ਼ਰੂਰਤ ਹੈ ਤੇ ਇਹ ਜੋਤਿ, ਗੁਰੂ ਕਾ ਸ਼ਬਦ ਹੈ । ਆਦਿ ਗ੍ਰੰਥ ਸੂਰਜ ਹੈ ਜੋ ਅਜ ਵੀ ਅੰਧੇਰੇ ਕੋਨਿਆਂ ਨੂੰ ਰੁਸ਼ਨਾ ਸਕਦਾ ਹੈ ।

ਸਬਦਿ ਸੂਰ ਜੁਗ ਚਾਰੇ ਅਉਧੂ, ਬਾਣੀ ਭਗਤਿ ਵੀਚਾਰੀ [ਰਾਮਕਲੀ ੧

—o—



Sri Satguru Jagjit Singh Ji eLibrary NamdhariElibrary@gmail.com

# ਗੁਰੂ ਗ੍ਰੰਥ ਜੀ ਮਾਨੀਓਹੁ

ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪ੍ਰਤਖਿ ਗੁਰੂ ਨਿਸਤਾਰੇ । [ਨਟ ੪

(੧) ਆਦਿ ਗ੍ਰੰਥ—(ਗੁਰੂ ਅਰਜਨ ਦੇਵ) ੧੬੦੧ ਈ:

(ੳ) ਪੋਥੀ ਪਰਮੇਸਰ ਕਾ ਥਾਨੁ । [ਸੋਰਠਿ ੫

(ਅ) ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ

ਅੰਮ੍ਰਿਤੁ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ

ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ । [ਮੁੰਦਾਵਣੀ

(੨) ਵਾਰਾਂ ਤੇ ਕਬਿੱਤ ਸਵਈਏ (ਭਾਈ ਗੁਰਦਾਸ) ੧੬੩੦ ਈ:

(ੳ) ਗੁਰਮੂਰਤਿ ਗੁਰ ਸਬਦੁ ਹੈ, ਸਾਧ ਸੰਗਤਿ ਵਿਚਿ ਪ੍ਰਗਟੀਆਯਾ । ੨੫ ।

[ਵਾਰ ੨੪

ਸਬਦੁ ਗੁਰੂ ਗੁਰ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ । ੨੦ ।

[ਵਾਰ ੭

(ਅ) ਜੈਸੇ ਤੌ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,

ਹੰਸ ਮਰਜੀਵਾ ਨਿਹਚੈ ਪ੍ਰਸਾਦਿ ਪਾਵਈ

ਜੈਸੇ ਪਰਬਤ ਹੀਰਾ ਮਾਣਕ ਪਾਰਸ ਸਿਧਿ

ਖਨਵਾਰਾ ਖਨ ਜਗ ਬਿਖੈ ਪ੍ਰਗਟਾਵਈ

ਜੈਸੇ ਬਨ ਬਿਖੈ ਮਲਿਆਗਰ ਕਪੂਰ ਸੌਂਧਾ,

ਸੋਧ ਕੈ ਸੁਬਾਸੀ ਸੁ ਬਾਸਹਿ ਬਿਹਸਾਵਹੀ

ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈਂ,

ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ । ੫੪੬ ।

[ਕਬਿੱਤ ਸਵਈਏ



Sri Satguru Jagjit Singh Ji eLibrary NamdhariElibrary@gmail.com

(੩) ਭਾਈ ਨੰਦ ਲਾਲ—ਤੀਨ ਰੂਪ ਹੈਂ ਮੋਹ ਕੇ, ਸੁਨਉ ਨੰਦ ! ਚਿਤ ਲਾਇ

ਨਿਰਗੁਨ, ਸਰਗੁਨ, ਗੁਰਸ਼ਬਦ; ਕਹਉਂ ਤੋਹਿ ਸਮਝਾਇ ।

ਏਕ ਰੂਪ ਤਿਹੁ ਗੁਣ ਤੇ ਪਰੇ । 'ਨੇਤਿ ਨੇਤਿ' ਜਿਹ ਨਿਗਮ ਉਚਰੇ

ਘਟ ਘਟ ਵਿਆਪਕ ਅੰਤਰਯਾਮੀ । ਪੂਰ ਰਹਿਯੋ ਜਿਉਂ ਜਲ ਘਟ ਭਾਨੀ

ਦੂਸਰ ਰੂਪ ਗ੍ਰੰਥ ਜੀ ਜਾਨਹੁ । ਅਪਨੇ ਅੰਗ ਮੇਰੇ ਕਰਿ ਮਾਨਹੁ

ਰੋਮ ਰੋਮ ਅਛਰ ਸੋ ਲਹਹੁ । ਜਥਾਰਥ ਬਾਤ ਸੁ ਤੁਮ ਸਿਉਂ ਕਹਹੁ

ਜੇ ਸਿਖ ਗੁਰਦਰਸ਼ਨ ਕੀ ਚਾਹੀ । ਦਰਸ਼ਨ ਕਰੇ ਗ੍ਰੰਥ ਜੀ ਆਹੀ

ਜੋ ਮੁਝ ਸਾਥ ਚਹੇ ਕਰਿ ਬਾਤਾ । ਗ੍ਰੰਥ ਜੀ ਪੜ੍ਹਹੁ ਬਿਚਾਰਹੁ ਸਾਥਾ

ਜੋ ਮੁਝ ਬਚਨ ਸੁਨਨ ਕੀ ਚਾਇ । ਗ੍ਰੰਥ ਵਿਚਾਰ ਸੁਨਹੁ ਚਿਤ ਲਾਇ ।

ਮੇਰਾ ਰੂਪ ਗ੍ਰੰਥ ਜੀ ਜਾਨ । ਇਨ ਮਹਿ ਭੇਦ ਨ ਰੰਚਕ ਮਾਨ ।

'ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ

ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓਹੁ ਗ੍ਰੰਥ ।'

(੪) ਭਾਈ ਚੌਪਾ ਸਿੰਘ—ਪੂਜਾ ਅਕਾਲ ਪੁਰਖ ਕੀ ਪਰਚਾ ਸ਼ਬਦ ਕਾ,

ਦੀਦਾਰ ਖਾਲਸੇ ਕਾ ।

(੫) ਭਾਈ ਪ੍ਰਹਿਲਾਦ ਸਿੰਘ--ਅਕਾਲਪੁਰਖ ਕੇ ਬਚਨ ਸਿਉਂ ਪਰਗਟ ਚਲਾਯੋ ਪੰਥ

ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਅਹੁ ਗ੍ਰੰਥ ।

ਗੁਰੂ ਗ੍ਰੰਥ ਜੀ ਮਾਨੀਅਹੁ, ਪ੍ਰਗਟ ਗੁਰੂ ਕੀ ਦੇਹ

ਜੋ ਸਿਖ ਮੋਹੁ ਮਿਲਬੋ ਚਹੈ, ਖੋਜ ਇਸੀ ਮੇਂ ਲੇਹੁ ।

(੬) ਸਰਬਲੋਹ—ਗੁਰੂ ਅਪਨਪੌ ਖਾਲਸੇ ਦੀਨਾ, ਦੁਤਿਯ ਰੂਪ ਸਤਿਗੁਰ ਗੁਰ ਗ੍ਰੰਥਾ

ਬੋਲਨੁ ਸਤਿਗੁਰ ਸ਼ਬਦ ਸੰਭਾਖਨੁ, ਨਾਮ ਗੋਬਿੰਦ ਕੀਰਤਨ ਸੰਥਾ

ਗੁਨਾਨੁਵਾਦ ਪੁਨ ਸਿਫਤਿ ਸਲਾਹਨ, ਊਠਤ ਬੈਠਤ ਸੈਨ ਕਰੰਥਾ

ਪਾਵਨ ਪੰਥ ਖਾਲਸਾ ਪ੍ਰਗਟਯੋ, ਚਾਰ ਬਰਨ ਆਸ੍ਰਮ ਸੁਭ ਮੰਥਾ

ਇਨ ਕ ਦਰਸ ਸਤਿਗੁਰ ਕੋ ਦਰਸਨ,ਬੋਲਨੁ ਗੁਰੂ ਸਬਦ ਗੁਰੂ ਗ੍ਰੰਥਾ

ਦ੍ਵਾਦਸ ਰੂਪ ਸਤਿਗੁਰ ਏ ਕਹੀਅਤ,ਦ੍ਵਾਦਸ ਭਾਨੁ ਪ੍ਰਗਟ ਹਰਿ ਸੰਤਾ

ਪ੍ਰਤਖ ਕਲਾ ਪਾਰਬ੍ਰਹਮ ਧਣੀ ਛੈ, ਗ੍ਰੰਥ ਪੰਥ ਖਾਲਸਾ ਵਰਤੰਤਾ

ਦਾਸ ਗੋਬਿੰਦ ਫਤਿਹ ਸਤਿਗੁਰਕੋ ਖਾਸ ਗ੍ਰੰਥ ਗੁਰੂ ਰੂਪ ਬਦੰਤਾ ।'



Sri Satguru Jagjit Singh Ji eLibrary NamdhariElibrary@gmail.com

(੭) ਬਾਵਾ ਸਰੂਪ ਚੰਦ ਭੱਲਾ— (ਮਹਿਮਾ ਪ੍ਰਕਾਸ਼ ਵਾਰਤਕ) `੧੭੪੧ ਈ:
'ਸਤਿਗੁਰਦੀਨ ਦਿਆਲ ਬਚਨ ਕੀਆ, ਜੋ ਦਸ ਸਰੂਪ ਹਮਾਰੇ ਪੂਰਨ ਭਏ
ਅਬ ਮੇਰੀ ਜਾਹਗਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ। ਕਿਸੀ ਨੇ ਮੇਰੇ ਸੇ ਬਾਤ ਕਰਨੀ
ਹੋਇ ਤੋ ਆਦਿ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤਾਂ ਹੋਵੈਂਗੀ।'

(੮) ਪ੍ਰੇਮ ਸੁਮਾਰਗ—'ਜੋ ਚਾਹੈ ਮੈਂ ਗੁਰੂ ਨਾਲਿ ਗੱਲਾਂ ਕਰਾਂ
ਤਾਂ ਸ਼ਬਦ ਪੜ੍ਹੇ, ਸਭ ਨਿਸਾ ਹੋਵਸੀ।
ਅਰੁ ਜੋ ਚਾਹੇ ਕਿ ਦਰਸ਼ਨ ਕਰਾਂ ਜਿਥੈ ਖਾਲਸਾ ਸੰਬੂਹ ਪੰਜ ਸੱਤ
ਇਕੱਠੇ ਹੋਵਣ, ਉਥੇ ਜਾਇਕੈ ਅਦਬ ਨਾਲਿ ਦਰਸ਼ਨ ਕਰੈ,
ਪ੍ਰਤੀਤਿ ਕਰਕੈ ਦਰਸ਼ਨ ਗੁਰੂ ਕਾ ਪ੍ਰਾਪਤ ਹੋਵੈ।'
'ਅਰੁ ਜੋ ਸਿਖ ਖਾਲਸੇ, ਸ੍ਰੀ ਅਕਾਲ ਪੁਰਖ ਕਾ ਹੋਇਗਾ, ਸੋ ਹੋਰ
ਦੂਸਰੇ ਮਨੁਖ ਕੇ ਜਾਮੇ ਨੋ ਮੰਨੈਗਾ ਨਹੀਂ, ਜਹਾਂ ਜੋਤਿ ਸ਼ਬਦ ਕੀ
ਹੋਇਗੀ, ਤਹਾਂ ਪੂਜਾ ਕਰਨੀ।'

(੯) ਸੌ ਸਾਖੀ—ਦਸ ਅਵਤਾਰ ਗੁਰ ਏਕ ਸਮ, ਜਯੋਂ ਜਾਨੈ ਜੋ ਮੇਰੁ
ਏਕਦਸਾ ਗੁਰੂ ਗ੍ਰੰਥ ਜੀ, ਬਾਣੀ ਸਤਿਗੁਰ ਹੋਰ। (ਸਾਖੀ ੭੮

(੧੦) ਗੁਰਬਿਲਾਸ— (ਭਾ: ਕੁਇਰ ਸਿੰਘ ਕਲਾਲ) ੧੭੫੧ ਈ:
ਦਸ ਅਵਤਾਰ ਹਮਾਰੇ ਜਾਨ। ਤੁਮਰੀ ਕੁਲ ਹੋਇ ਹੈ ਪਰਧਾਨ। ੯੫
ਦਸ ਅਵਤਾਰ ਗੁਪਤ ਹ੍ਵੈ ਜਾਹਿੰ। ਕੁਲ ਨਹਿ ਪ੍ਰਗਟੈਗੀ ਪੁਨ ਤਾਂਹਿ
ਗੁਰਿਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿੰਗੇ ਕਿਸ ਭਾਲ। ੯੬
ਸਰਬਸੁ ਸੰਗਤਿ ਖਾਲਸਾ ਮਾਨ। ਸ੍ਰੀ ਅਸਿਕੇਤ ਗੋਦ ਮੈਂ ਜਾਨ
ਲੜ ਪਕੜਾਇ ਸ਼ਬਦ ਕਾ ਰੂਪ। ਜੋ ਮਾਨੈ ਸੋ ਸਿੰਘ ਅਨੂਪ। ੯੭
ਦਰਸ਼ਨ ਗੁਰ ਕਾ ਹਾ ਸਾਵਧਾਨ। ਸ੍ਰੀ ਗ੍ਰੰਥ ਸਾਹਿਬ ਜੀ ਮਾਨ
ਲੈ ਆਵਹੁ ਤਾਂ ਕੋ ਯਹ ਥਾਨ। ਲੈ ਆਏ ਗੁਰ ਦਸਮ ਸੁਜਾਨ। ੯੮
ਸੁਨ ਕੈ ਕਹਾ ਏਹੁ ਇਤਿਹਾਸ। ਚਲੇ ਆਇ ਸਤਿਗੁਰ ਕੇ ਪਾਸ
ਤਬ ਪੁਨ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੋ ਅੰਗਾ। ੯੯
ਲੈ ਕੇ ਤਾਂਹਿ ਅਰਪ ਕੀ ਬੰਦਨ। ਪ੍ਰਦੱਖਨ ਕਰਤੇ ਮਨ ਰੰਗਨ
ਕਹਾ ਜੋਇ ਬਚ ਕੀਨਾ ਚਾਹੈ। ਪਾਠ ਕਰੈ ਗੁਰ ਕੋ ਸੁਖ ਪਾਏ। ੧੦੦



Sri Satguru Jagjit Singh Ji eLibrary NamdhariElibrary@gmail.com

ਯਾ ਸਮ ਔਰ ਕੋਈ ਗੁਰ ਨਾਹੀ। ਬਿਨਾਂ ਕਾਣ ਸੱਚ ਵਾਕ ਭਨਾਹੀ।

(੧੧) ਬੰਸਾਵਲੀਨਾਮਾ (ਭਾ: ਕੇਸਰ ਸਿੰਘ ਛਿੱਬਰ) ੧੭੬੯ ਈ:

(ੳ) ਗਰੀਬ ਨਿਵਾਜ਼ ! ਸਿਖ ਸੰਗਤ ਹੈ ਤੇਰੀ, ਇਸਦਾ ਕੀ ਹਵਾਲ ?
ਬਚਨ ਕੀਤਾ 'ਗ੍ਰੰਥ' ਹੈ ਗੁਰੂ, ਲੜ ਪਕੜਹੁ ਅਕਾਲ। ੬੫੦
ਗੁਰੂ ਹੈ ਖਾਲਸਾ ਖਾਲਸਾ ਹੈ ਗੁਰੂ। ਗੋਦੀ ਸ੍ਰੀ ਸਾਹਬ ਦੇਵੀ ਮਾਤਾ ਦੀ ਪਾਏ
ਭਜਨ ਕਰਨਾ ਸ਼ੁਰੂ।
ਆਪਸ ਵਿਚ ਕਰਨਾ ਪਿਆਰ, ਪੰਥ ਦੇ ਵਾਧੇ ਨੂੰ ਲੋਚਣਾ
ਆਗਿਆ ਗ੍ਰੰਥ ਸਾਹਿਬ ਕੀ, ਕਰਨੀ ਸ਼ਬਦ ਦੀ ਖੋਜਣਾ। [ਦਸਵਾਂ ਚਰਣ

(ਅ) ਦਸਵਾਂ ਪਾਤਸਾਹ ਗੱਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਗਿਆ
ਅਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ ਸੋਈ ਗਿਆ ਜੋ ਗ੍ਰੰਥੋਂ ਗਿਆ। ੨੨੦
ਜਿਤਨਾ ਹੋਇ ਆਵੇ ਇਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਣੇ
ਬਿਨਾ ਗ੍ਰੰਥ ਕੋਈ ਹੋਰ ਨ ਜਾਣੇ। ੨੨੧
ਇਹ ਵਾਕ ਹਨ ਸ੍ਰੀ ਗ੍ਰੰਥ ਜੀ ਸੰਦੇ ! 'ਭਗਤ ਮੁਖਹੁ ਤੇ ਬੋਲਦੇ ਸੇ ਬਚਨ ਹੋਵੰਦੇ।'
ਜੋ ਗ੍ਰੰਥ ਸਾਹਿਬ ਜੀ ਤੇ ਮੁੜੇ। ਨਿਸਚੇ ਸੋਈ ਜਾਨੋ ਰੁੜ੍ਹੇ। ੨੯੭
ਅੱਜ ਕੇ ਸਮੇਂ ਗ੍ਰੰਥ ਸਾਹਿਬ ਹੈ ਗੁਰੂ ਹਮਾਰਾ
ਅਗੇ ਸਾਹਿਬ ਦਸਵਾਂ ਪਾਤਸਾਹ ਲਾਇ ਬੈਠਾ ਦਰਬਾਰਾ।
ਜੋ ਸ਼ੰਕਾ ਹੋਤੀ ਸਭ ਪੁਛਿ ਲੇਤੇ
ਅਬ ਤਿਨਕੇ ਆਸਨ ਗੁਰੂ ਗ੍ਰੰਥ ਜੀ ਉਤਰ ਹੈਂ ਦੇਤੇ। ੩੦੦ [ਚੌਦਵਾਂ ਚਰਣ

(੧੨) ਜਨਮ ਸਾਖੀ ਗੁਰੂ ਨਾਨਕ ਸ਼ਾਹ ਜੀ (ਭਾਈ ਸੰਤ ਦਾਸ ਛਿੱਬਰ) ੧੭੭੭ ਈ:
ਦ੍ਰਿੜ ਵਿਸਾਹੁ ਨਿਸਚਾ ਮਨ ਸੋਇ। ਮੁਝ ਬਿਨ ਅਵਰਨ ਸਿਮਰਉ ਕੋਇ
ਸੀਸ ਜਾਇ ਪਰ ਸਿਦਕ ਨਾ ਜਾਵੈ। ਸਿੰਘ ਖਾਲਸਾ ਸੋਈ ਕਹਾਵੈ। ੫੩।
ਸ਼ਾਸਤ੍ਰ ਬੇਦ ਕਾ ਮਤ ਨਹੀਂ ਜਾਨੈ। ਬ੍ਰਹਮਣ ਕਹੇ ਸੋ ਤਿਲ ਨਹੀਂ ਮਾਨੈ
ਸ਼ਬਦ ਬੀਚਾਰੇ ਖੋਜੈ ਗ੍ਰੰਥ। ਸਿਰੀ ਖਾਲਸੇ ਕਾ ਇਹੁ ਪੰਥ। ੫੪।
ਪੰਥ ਖਾਲਸਾ ਰੂਪ ਹਮਾਰਾ। ਖੋਜੈ ਸਬਦੁ ਸੋਈ ਮੁਝਿ ਪਿਆਰਾ
ਪੰਚ ਸਿਖ ਜੋ ਕਹੈਂ ਸੋ ਮਾਨੈ। ਪੰਥ ਖਾਲਸਾ ਗੁਰੂ ਪਛਾਨੈ। ੫੫।



Sri Satguru Jagjit Singh Ji eLibrary NamdhariElibrary@gmail.com

(੧੩) ਗੁਰ ਬਿਲਾਸ ਪਾਤਸ਼ਾਹੀ ੧੦ (ਭਾਈ ਸੁਖਾ ਸਿੰਘ) ੧੭੯੭ ਈ:

ਤਾਂਤੇ ਜੋ ਮੋਹ ਸਿਖ ਸੁਜਾਨਾ। ਮਾਨਹਿ ਗੁਰੂ ਗ੍ਰੰਥ ਭਗਵਾਨਾ।

ਮੋ ਨਿਜ ਬਪੁ ਯਾ ਸਮ ਕੋ ਨਾਹੀ। ਪੂਰਬ ਸ੍ਰੀ ਗੁਰੂ ਨਾਨਕ ਆਹੀ

ਗੁਰਯਾਈ ਕਾ ਅਬ ਨਹੀਂ ਕਾਲ। ਤਿਲਕ ਨ ਦੇਵਹਿੰਗੇ ਕਿਸ ਭਾਲ

ਸਰਬਸੁ ਸੰਗਤ ਖਾਲਸ ਮਾਨ। ਸ੍ਰੀ ਅਸਿਕੇਤੁ ਗੋਦ ਮੈਂ ਜਾਨ

ਲੜ ਪਕੜਾਇ ਸ਼ਬਦ ਕਾ ਰੂਪ। ਜੋ ਮਾਨੈਗੇ ਸਿੰਘ ਅਨੂਪ। ੯੭।

ਦਰਸ਼ਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਸਾਹਿਬ ਭਗਵਾਨ।

(੧੪) ਗੁਰਬਿਲਾਸ ਪਾਤਸ਼ਾਹੀਂ ਛੇਵੀਂ (ਸੋਹਨ)

(ੳ) ਗੁਰੂ ਗ੍ਰੰਥ ਕਲਿਜੁਗ ਭਯੋ, ਸ੍ਰੀ ਗੁਰ ਰੂਪ ਮਹਾਨ

ਦਸ ਪਾਤਸਾਹੀਆਂ ਰੂਪ ਯਹ, ਗੁਰੂ ਗ੍ਰੰਥ ਜੀ ਜਾਨ। ੪੧੨।

ਗੁਰੂ ਦਰਸ ਜਿਹ ਦੇਖਨਾ, ਸ੍ਰੀ ਗ੍ਰੰਥ ਦਰਸਾਇ

ਬਾਤ ਕਰਨ ਗੁਰ ਸੋ ਚਹੈ, ਪੜ੍ਹੈ ਗ੍ਰੰਥ ਮਨ ਲਾਇ। ੪੧੩।

(ਅ) ਮਮ ਆਗਿਆ ਸਬਹੀ ਸੁਨੋ, ਸਤਜ ਬਾਤ ਨਿਰਧਾਰ

ਗ੍ਰੰਥ ਗੁਰੂ ਸਮ ਮਾਨੀਓ, ਭੇਦ ਨ ਕੋਊ ਬਿਚਾਰੁ।

(੧੫) ਭਗਤ ਰਤਨਾਵਲੀ—(ਭਾ. ਸੂਰਤ ਸਿੰਘ)

'ਬਚਨ ਹੋਇਆ, ਸਾਡੇ ਚਰਨ ਸਾਧ ਸੰਗਤਿ ਵਿਚ ਸਦਾ ਰਹਿੰਦੇ ਹਨ ਕਿ ਤੁਸਾਂ ਸਾਧਾਂ ਦੀ ਸੇਵਾ ਕਰਨੀ ਤੇ ਧਰਮਸਾਲਾ ਦੋਇ ਵੇਲੇ ਟੁਰ ਜਾਵਣਾ ਤੇ ਧਰਮ ਦੀ ਕਿਰਤ ਕਰਕੇ ਅਥਿਤਾਂ ਸਿਖਾਂ ਨਾਲ ਵੰਡ ਖਾਵਣਾ, ਤੁਸੀਂ ਸਦਾ ਮੇਰੇ ਚਰਨਾਂ ਦੀ ਸਰਨਿ ਹੋ। ਸਰੀਰ ਮੇਰਾ ਸਰਗੁਣ ਹੈ ਤੇ ਸ਼ਬਦ ਮੇਰਾ ਰਿਦਾ ਹੈ, ਨਿਰਗੁਣ ਹੈ। ਜੇ ਸਰੀਰ ਨਾਲ ਮਿਲੋਗੇ ਤਾਂ ਫੇਰ ਭੀ ਵਿਛੜੋਗੇ ਤੇ ਜੇ ਸ਼ਬਦ ਨਾਲ ਮਿਲੋਗੇ ਤਾਂ ਵਿਛੜਹੁਗੇ ਨਹੀਂ।'

(੧੬) ਸ੍ਰੀ ਨਾਨਕ ਪ੍ਰਕਾਸ਼—(ਭਾ: ਸੰਤੋਖ ਸਿੰਘ) ੧੮੨੩ ਈ., ਗੁ.ਪ੍ਰ.ਸੂ. ੧੮੪੩

ਸੁਧਾ ਕੀ ਤਰੰਗਿਨੀ ਸੀ ਰੋਗ ਭ੍ਰਮ ਭੰਗਨੀ ਸੀ ਮਹਾਂ ਸ੍ਵੈਤ ਰੰਗਨੀ ਮਹਾਨ ਮਨ ਮਾਨੀ ਹੈ।
ਕਿਧੌਂ ਯਹ ਹੰਸਨੀ ਸੀ ਮਾਨਸਾਵਤੰਸਨੀ ਸੀ ਗੁਨੀਨ ਪ੍ਰਸ਼ਿਸਨੀ ਸੀ, ਸਰਬ ਜਗ ਜਾਨੀ ਹੈ।
ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ ਰਿਦੈ ਕੀ ਅਨੰਦਨੀ ਸਦੀਵ ਸੁਖਦਾਨੀ ਹੈ।
ਪ੍ਰੇਮਪਟਰਾਨੀ ਸਯਾਨੀ ਗਯਾਨ ਕੀਜਨਨਿ ਜਾਨੀਗੁਨੀ ਭਨੀਬਾਨੀ ਤਾਂਕੀ ਗੁਰੂਗੁਰਬਾਨੀ ਹੈ।

[ਨਾਨਕ ਪ੍ਰਕਾਸ਼, ਅਧਿ. ੨੪



Sri Satguru Jagjit Singh Ji eLibrary NamdhariElibrary@gmail.com

ਬ੍ਰਹਮ ਗਯਾਨ ਹਰਿ ਭਗਤਿ ਖਜ਼ਾਨਾ । ਸਾਗਰ ਜਗਤ ਜਹਾਜ਼ ਸਮਾਨਾ
ਸੰਗਤ ਅਪਨੀ ਸਗਲ ਉਧਾਰਨ । ਗੁਰੂ ਗ੍ਰੰਥ ਗੁਰ ਕੀਨ ਉਚਾਰਨ । ੩੦
ਜਿਸ ਮਹਿ ਜ਼ਾਹਰ ਜਾਗਤ ਜੋਤਿ । ਸਿਖਨ ਅਭਿਮਤ ਪੂਰਨ ਹੋਤ
ਭੁਗਤਿ ਮੁਕਤਿ ਦਾਯਕ ਜਗ ਨਾਥ । ਨਮੋ ਕਰੋਂ ਧਰ ਧਰ ਪਤ ਮਾਥ । ੩੧ । [ਗੁ:ਪ੍ਰ:ਸੂਰਜ

(੧੭) ਪੰਥ ਪ੍ਰਕਾਸ਼ (ਭਾ: ਰਤਨ ਸਿੰਘ ਭੰਗੂ) ੧੮੪੧ ਈ:

ਪੁਨ ਸਤਿਗੁਰ ਉਨ ਸਿਛਯਾ ਦਈ । ਮੀਣੇ ਮਸੰਦਨ ਬਰਤਯੋ ਨਹੀਂ
ਕੁੜੀ ਮਾਰ ਰਾਮਰਈ ਨੜੀ ਮਾਰ । ਜੋ ਇਨ ਮਿਲੈ ਸੁ ਹੁਇ ਹੈ ਖ੍ਵਾਰ ।੧੩
ਜਥਾ ਸ਼ਕਤਿ ਗੁਰ ਗੋਲਕ ਪਾਯੋ । ਕੜਾਹ ਕਰਾਇ ਖਾਲਸੇ ਛਕਾਯੋ
ਪਹਿਰ ਕਛਹਿਰੇ ਸਿਰ ਬੰਧਯੋ ਪਾਗ । ਗੁਰ ਗ੍ਰੰਥ ਬਚਨ ਪਰ ਰਹੋ ਲਾਗ।੧੪

(੧੮) ਗੁਰਮਤਿ ਨਿਰਣਯ ਸਾਗਰ (ਪੰਡਤ ਤਾਰਾ ਸਿੰਘ ਨਰੋਤਮ) ੧੮੭੭ ਈ:

ਗੁਰੂ ਕਹਾਵੇ ਜਗ ਵਹੀ, ਜਯੋ ਤਯੋਂ ਦੇ ਹਿਤ ਗਯਾਨ
ਸ੍ਰੋਤਾ ਬੋਧਨ ਹੋਇ ਜਹ, ਜੜਤਾ ਵਕਤਾ ਜਾਨ । ੪੯
ਸੁਗਮ ਬੋਧ ਹਿਤ ਤਾਂਹਿ ਕੇ ਭਾਖਾ ਬਾਣੀ ਕੀਨ
ਸੂਤ੍ਰ ਭਾਖਯ ਸਮ ਸ੍ਰਤਿ ਕੇ, ਅਰਥ ਪ੍ਰਕਾਸ਼ਨ ਝੀਨ । ੫੦
ਕਿੰਚਵੇਤਾ ਬ੍ਰਹਮ ਕਾ, ਬ੍ਰਹਮ ਰੂਪ ਹੀ ਹੋਤ
ਤਾਂ ਕੀ ਬਾਣੀ ਬੇਦ ਸੀ, ਨਾਸਕ ਸ਼ੰਸ਼ਯ ਗੋਤ । ੫੧
ਯਾ ਯੁਗਤੀ ਸੋ ਸਰਬ ਕੀ, ਜੋ ਦੀਸਤ ਸਮ ਬੇਦ
ਤੌ ਈਸਰ ਵਪੁ ਗੁਰੂ ਕੀ, ਕਹਿਨ ਮਾਹਿ ਕਾ ਖੇਦ । ੫੨
ਤਾਂ ਤੇ ਭਾਖਾ ਗੁਰੂ ਬਚ, ਜੇ ਕਹ ਕੱਚੀ ਏਹ
ਤੋ ਭੀ ਕੱਚੇ ਜਾਨੀਏ, ਸ਼ਾਸਤ੍ਰ ਕੋ ਮਤ ਲੇਹੁ । ੫੩ [ਦੁਤੀਆ ਉਰਮੀ

(੧੯) ਪੰਥ ਪ੍ਰਕਾਸ਼ (ਗਿ: ਗਿਆਨ ਸਿੰਘ) ੧੮੭੮ ਈ:

(ੳ) ਗੁਰ ਗ੍ਰੰਥ ਭਿ ਹੈ ਪਰ ਗ੍ਰੰਥਿ ਬਿਭੇਦਕ, ਛੇਦਕ ਰਾਗ ਪੈ ਰਾਗ ਮਯੋ ਹੈ
ਯਾ ਭੀਮ ਭਵਾਬਧਿ ਤਾਰਨ ਕੋ, ਜਿਹ ਸੋ ਨਹਿੰ ਪੋਤ ਪਵਿਤ੍ਰ ਬਿਯੋ ਹੈ
ਸੁਭ ਹਿੰਦੁਸਤਾਨ ਜ਼ਬਾਨ ਵਿਖੈ, ਉਲਥਾ ਜਿਹ ਬੇਦਨ ਕੇਰ ਕਿਯੋ ਹੈ
ਅਬ ਸੋ ਗੁਰ ਪੰਚਮ ਬਯਾਸ ਬਪੁ, ਕਰ ਜੋਰ ਭਲੇ ਹਮ ਬੰਦ ਲਿਯੋ ਹੈ । ੧੩



Sri Satguru Jagjit Singh Ji eLibrary NamdhariElibrary@gmail.com

(ਅ) ਸ੍ਰੀ ਗੁਰ ਗ੍ਰੰਥ ਰਚਯੋ ਪੰਥ ਕੀ ਬੁਨਯਾਦ ਹਿਤ,
ਸੋਲਾਂ ਸੈ ਇਕਾਹਟੇ ਮੈਂ ਮੋਖ ਭੋਗਦਾਇਕੈ
ਕਾਵਿ ਕੋਸ਼ ਇਤਿਹਾਸ ਕੋਊ ਨ ਪ੍ਰਕਾਸ਼ ਕੀਨੋ,ਭਾਖੀ ਹਰਿ ਭਗਤਿ ਜਗਤ ਸੁਖਦਾਇ ਕੈ
ਸ੍ਰੀ ਹਰਿ ਮੰਦਰ ਕੇ ਅੰਦਰ ਸੁ ਥਾਪ ਦੀਨੋ, ਗੁਰੂ ਗਾਦੀ ਪਰ ਸੋਭਵਤ ਲਗਾਇਕੈ
ਫੇਰ ਗੁਰ ਦਸਮ ਰਸਮ ਕਰਗਏ ਏਹੀ,ਗੁਰੂ 'ਗ੍ਰੰਥ ਮਾਨੋ'ਕਹਯੋ ਸਿਖਨ ਸੁਨਾਇਕੈ। ੩੮

ਯਾਹੀ ਤੇ ਗੁਰੂ ਗ੍ਰੰਥ ਕੋ, ਸਤਿਗੁਰ ਰੂਪ ਪਛਾਨ
ਮਾਨਤ ਹੈਂ ਗੁਰੂ ਸਿਖ ਸਬ, ਭੋਗ ਮੋਖਦਾ ਜਾਨ। ੩੯

ਪੜੇ ਸੁਨੈਂ ਦਰਸਨ ਕਰੈ, ਗੁਰੂ ਗ੍ਰੰਥ ਕੋ ਜੋਇ
ਪਾਵਤ ਹੈ ਸੋ ਚਾਰ ਫਲ, ਜਨਮ ਮਰਨ ਦੁਖ ਖੋਇ। ੪੦ [੧੪ ਨਿਵਾਸ

(ਏ) ਪ੍ਰਤਖ ਗੁਰੂ ਉਪਦੇਸਟਾ, ਗੁਰੂ ਸਰੂਪ ਪਛਾਨ
ਇਸਟ ਦੇਵ ਗੁਰੂ ਗ੍ਰੰਥ ਯੋਂ, ਰਾਖਯੋ ਨਿਸਚੇ ਮਾਨ। ੩੩
ਗਯਾਨ ਵਿਗਯਾਨ ਅਕਾਲ ਕੋ, ਗੁਰੂ ਗ੍ਰੰਥ ਤੇ ਹੋਤ
ਪ੍ਰਤਿਪਾਦਕ ਪ੍ਰਤਿਪਾਦਯ ਜੁਗ, ਰੂਪ ਅਕਾਲ ਉਦੋਤ। ੧੨ [੨੭ ਨਿਵਾਸ

(੨੦) ਗੁਰਪਦ ਪ੍ਰੇਮ ਪ੍ਰਕਾਸ਼ (ਬਾਵਾ ਸੁਮੇਰ ਸਿੰਘ) ੧੮੮੨ ਈ.

ਸ੍ਰੀ ਮੁਖ ਕਹੀ ਕਿ ਮਾਤ ਕਾਲਕਾ ਪਿਤਾ ਅਕਾਲ ਰਸਾਲਾ
ਤਾਂ ਕੀ ਗੋਦ ਪਰਯੋ ਖਾਲਸਾ, ਅਬ ਕਸ ਚਿੰਤ ਬਿਸਾਲਾ। ੮
ਮੈਂ ਹਰ ਹਾਲਤ ਹਾਜ਼ਰ ਨਾਜ਼ਰ, ਸਿਮਰਹੁ ਦਰਸ਼ਨ ਦੈਹੋਂ
ਪੰਚ ਖਾਲਸਾ ਪੂਜਨ ਸੇਵਨ, ਬਚਨ ਮੋਰ ਸਮ ਨੈਹੋ। ੯
ਰੂਪ ਇਕਾਦਸ ਗ੍ਰੰਥ ਗੁਰੂ ਬਰ, ਤਾਂ ਛਿਨ ਸ੍ਰੀ ਪ੍ਰਭੁ ਆਏ
ਪੈਸੇ ਪਾਂਚ ਨਰੇਲ ਰਾਖ ਕਰਿ, ਗੁਰਿਆਈ ਸੁ ਧਰਾਏ। ੧੦
ਮਮ ਪੂਜਨ ਸੇਵਨ ਗੁਰੂ ਗ੍ਰੰਥਹਿ, ਬੋਲਨ ਬਾਨੀ ਬ੍ਰਚਨਾ
ਦਰਸ਼ਨ ਕਰਨ ਮੋਰ ਯਹ ਮੰਜੀ, ਰੂਪ ਇਕਾਦਸਿ ਜਚਨਾ। ੧੧
ਦ੍ਵਾਦਸ ਰੂਪ ਸੁ ਮੋਰ ਖਾਲਸਾ, ਪੰਜ ਸਿੰਘ ਜਹਿੰ ਹੋਹੀ
ਇਮ ਸ਼ੰਕਾ ਸਭ ਦੂਰ ਕਰਾਈ, ਧੀਰ ਧਰਾਈ ਤਯੋਂਹੀ। ੧੨
ਸ਼ਸਤ੍ਰ ਸ਼ਬਦ ਮਹਿ ਪਰਚਾ ਕਰਕੇ, ਭੁਗਤਿ ਮੁਕਤਿ ਦੋਊ ਪਾਵੈ
ਦੁਊਅਯਾ ਮਹਿ ਦੋਊ ਬਿਧਿ, ਦੋਊ ਫਲ ਭਲ ਭਾਵੈ। ੩੨

(੨੧) ਸੰਤ ਨਿਹਾਲ ਸਿੰਘ ਲਾਹੌਰੀ (ਸਿਖੀ ਪ੍ਰਭਾਕਰ) ੧੯੦੨ ਈ:

ਕਾਹੂੰ ਕੋ ਭਰੋਸੋ ਹੈ ਜ਼ਿਮੀਨ ਕੋ ਜਮਾਨੇ ਬੀਚ,ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।
ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ,ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।
ਕਾਹੂੰ ਕੋ ਭਰੋਸੋ ਦੇਵਬਾਨੀ ਅਰੁ ਪਾਰਸੀ ਕੋ,ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ।
ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ,ਮੋਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।
ਅਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ ਕਿ,ਦੇਵਨ ਕੋ ਤਰੁ ਹੈ ਕਿ ਗਯਾਨ ਕੋ ਸਮਾਜ ਹੈ,



Sri Satguru Jagjit Singh Ji eLibrary — NamdhariElibrary@gmail.com

ਕਾਲ ਹੂੰ ਕੋ ਕਾਲ ਕਿ ਰੀਤਿ ਹੀ ਕੀ ਪਾਲ ਹੈ ਕਿ
ਭਗਤੀ ਕੋ ਮਾਲ ਹੈ ਕਿ ਭਵ ਕੋ ਜਹਾਜ਼ ਹੈ ।
ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸ਼ਾਂਤਿ ਹੈ ਕਿ
ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਹੀ ਵਿਰਾਜ ਹੈ ।
ਰਾਗਨ ਕੋ ਬਾਗ ਹੈ ਕਿ ਜੀਵਨ ਕੋ ਭਾਗ ਹੈ ਕਿ
ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ । ੨

(੨੨) ਸ਼ਹੀਦ ਬਿਲਾਸ—(ਭਾਈ ਕਾਲ੍ਹਾ ਸਿੰਘ ਨਾਮਧਾਰੀ) ੧੯੧੩ ਈ:

ਗੁਰੂ ਗ੍ਰੰਥ ਗੁਰਪੰਥ ਜੋ ਗੁਰਸੁਤ ਪਿਆਰੇ ਪੰਚ
ਤਿਨ ਕੋ ਮੇਰੀ ਬੰਦਨਾ. ਕਟੇ ਜਾਲ ਮੁਹਿ ਫੰਦ ।

'ਹੁਕਮ ਸਤਿਗੁਰਾਂ ਦਾ ਸਾਰੇ ਸੂਬਿਆਂ ਨੂੰ. ਕਰੋ ਪੰਥ ਦਾ ਜਾਇ ਪ੍ਰਚਾਰ ਵਾਰੀ
ਰਾਮ, ਕ੍ਰਿਸ਼ਨ ਤੇ ਬਿਸ਼ਨੁ ਗਣੇਸ ਆਦਿਕ, ਛੱਡੋ ਵੇਦ ਪੁਰਾਣ ਦੀ ਕਾਰ ਵਾਰੀ
ਗੁਰੂ ਗ੍ਰੰਥ ਜੀ ਬਾਝੁ ਨ ਹੋਰ ਪੂਜਣ, ਇਹੋ ਹੁਕਮ ਸਾਡਾ ਵਾਰ ਵਾਰ ਵਾਰੀ ।'
[ਬਾਬਾ ਰਾਮ ਸਿੰਘ ਜੀ ਦਾ ਉਪਦੇਸ

(੨੩) ਸੁਧਰਮ ਮਾਰਗ ਗ੍ਰੰਥ (ਸੰਤ ਭੂਪ ਸਿੰਘ ਨਿਰਮਲੇ)

ਸ੍ਰੀ ਅਕਾਲ ਕੇ ਬਚਨ ਸੋਂ, ਪ੍ਰਗਟਯੋ ਪੰਥ ਮਹਾਨ
ਗ੍ਰੰਥ ਪੰਥ ਗਰ ਮਾਨੀਏ, ਤਾਰਹਿ ਸਕਲ ਕੁਲਾਨ ।
ਗ੍ਰੰਥ ਗੁਰੂ ਏਕਾਦਸੋ, ਬਚਨ ਤਾਂਹਿ ਰਿਦਿ ਧਾਰ
ਪਾਵਹਿ ਮੁਕਤਿ ਦੁਆਰ ਕੋ ਕਹਯੋ ਬਚਨ ਯਹ ਸਾਰ ।

(੨੪) ਗੁਰੂ ਉਦਾਸੀਨ ਮਤ ਦਰਪਣ—(ਬ੍ਰਹਮਾਨੰਦ) ੧੯੨੩ ਈ.

'ਗੁਰੂ ਅਰਜਨ ਦੇਵ ਯਹ ਗ੍ਰੰਥ ਰਚ ਕਰ ਇਸ ਦੇ ਨਾਮ ਵਿਚ ਗੁਰੂ ਦੀ ਪਦਵੀ ਜੋੜ 'ਗੁਰੂ ਗ੍ਰੰਥ ਸਾਹਿਬ' ਰਖਿਆ ਜਿਸ ਨੂੰ ਪਿਛਲੀ ਪਾਤਸ਼ਾਹੀ (੬, ੭, ੮, ੯, ੧੦) ਬਰਾਬਰ ਗੁਰੂ ਮੰਨਦੇ ਚਲੇ ਆਏ ਸੀ ਜੋ ਹੁਣ ਤਾਈਂ ਸਾਰੇ ਜਗਤ ਦਾ ਪੂਜਯ ਹੋ ਰਿਹਾ ਹੈ ।'

'ਨੋਟ—ਗੁਰੂ ਗ੍ਰੰਥ ਉਦਾਸੀਨ ਕਾ ਬਨਾ ਹੂਆ ਸਮਝ ਕੇ ਸਾਰੇ ਉਦਾਸੀਨ ਭੇਖ ਤੇ ਉਦਾਸੀਨ ਭੇਖ ਦੇ ਮੰਨਣਹਾਰੇ ਆਪਣਾ ਇਸ਼ਟ ਮੰਨਦੇ ਹਨ ਤੇ ਉਦਾਸੀਨ ਮਹਾਤਮਾ ਕੁੰਭ ਦੇ ਵੇਲੇ ਸ਼ਾਹੀ ਮੇਂ ਅਪਨਾ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਜਾਂਦੇ ਹਨ ।'
[ਪੰਨਾ ੧੨੯

(੨੫) ਇਤਿਹਾਸ ਗੁਰੂ ਖਾਲਸਾ—(ਸਾਧੂ ਗੋਬਿੰਦ ਸਿੰਘ ਨਿਰਮਲੇ) ੧੯੨੫ ਈ:

'ਅਕਾਲ ਪੁਰਖ, ਗੁਰੂ ਗ੍ਰੰਥ ਤਥਾ ਗੁਰੂ ਖਾਲਸਾ ਇਨ ਉਪਾਸਨੀਯ ਤੀਨ ਕੇ ਸਿਵਾਇ ਤ੍ਰੈ ਲੋਕੀ ਕੋ ਤੁਛ ਜਾਨਨਾ, ਆਪ ਲੋਗੋਂ ਕਾ ਮੁਖਯ ਧਰਮ ਹੈ ।'

(ਸਮਾਪਤ)



Sri Satguru Jagjit Singh Ji eLibrary NamdhariElibrary@gmail.com

## ਆਦਿ ਗ੍ਰੰਥ-ਅਧਿਐਨ-ਪੁਸਤਕ-ਸੂਚੀ

1 ਬਾਣੀ ਬਿਉਰਾ — ਡਾ: ਚਰਨ ਸਿੰਘ
2 ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼ — ਅਕਾਲੀ ਕੌਰ ਸਿੰਘ
3 ਕੀ ਗੁਰੂ ਗ੍ਰੰਥ ਦੀ ਪੂਜਾ ਬੁਤ ਪ੍ਰਸਤੀ ਹੈ — ਭਾਈ ਰਣਧੀਰ ਸਿੰਘ
4 ਪ੍ਰਾਚੀਨ ਬੀੜਾਂ — ਸ. ਜੀ. ਬੀ. ਸਿੰਘ
5 ਪ੍ਰਾਚੀਨ ਬੀੜਾਂ ਬਾਰੇ, ਕਰਤਾਰ ਪੁਰੀ ਬੀੜ ਦੇ ਦਰਸ਼ਨ,
ਗੁਰਮਤਿ ਨਿਰਣਯ — ਭਾ: ਜੋਧ ਸਿੰਘ
6 ਗੁਰਮਤਿ ਨਿਰਣਯ ਸਾਗਰ, ਗੁਰੂ ਗਿਰਾਰਥ ਕੋਸ਼ 1889 ਪੰ: ਤਾਰਾ ਸਿੰਘ ਨਰੋਤਮ
7 ਗੁਰਮਤਿ ਪ੍ਰਭਾਕਰ, ਗੁਰਮਤਿ ਮਾਰਤੰਡ, ਗੁਰਸ਼ਬਦਾਲੰਕਾਰ
ਗੁਰਛੰਦ ਦਿਵਾਕਰ, ਗੁਰਸ਼ਬਦ ਰਤਨਾਕਰ ਮਹਾਨ ਕੋਸ਼ —ਭਾ: ਕਾਨ੍ਹ ਸਿੰਘ
8 ਗੁਰਮਤਿ ਨਿਰਣਯ ਭੰਡਾਰ — ਗਿ: ਲਾਲ ਸਿੰਘ ਸੰਗਰੂਰ
9 ਸ੍ਰੀ ਗੁਰੂ ਗ੍ਰੰਥ ਭਗਤ ਮਾਲ — ਗਿ: ਨਰੈਣ ਸਿੰਘ
10 ਗੁਰਬਾਣੀ ਵਿਆਕਰਣ, ਧਾਰਮਿਕ ਲੇਖ, ਆਦਿ ਬੀੜ ਬਾਰੇ ਪ੍ਰੋ: ਸਾਹਿਬ ਸਿੰਘ
11 ਸ਼ਬਦਾਂਤਿਕ ਲਗਾਂ ਮਾਤ੍ਰਾਂ, ਸਿਖ ਧਰਮ, ਸ਼ਬਦਾਰਥ — ਪ੍ਰੋ: ਤੇਜਾ ਸਿੰਘ
12 ਸ੍ਰੀ ਗੁਰੂ ਗ੍ਰੰਥ ਵਿਆਕਰਣ ਪੰਚਾਇਣ — ਪੰਡਤ ਕਰਤਾਰ ਸਿੰਘ ਦਾਖਾ
13 ਗੁਰੂ ਪਦ ਨਿਰਣਯ — ਭਾਈ ਸੇਵਾ ਸਿੰਘ
14 ਨਾਵਾਂ ਥਾਵਾਂ ਦਾ ਕੋਸ਼ — ਮਾਸਟਰ ਮਹਿਤਾਬ ਸਿੰਘ
15 ਸ੍ਰੀ ਗੁਰੂ ਗ੍ਰੰਥ ਦੀ ਸਾਹਿੱਤਕ ਵਿਸ਼ੇਸ਼ਤਾ — ਡਾ: ਗੋਪਾਲ ਸਿੰਘ
16 ਸ੍ਰੀ ਗੁਰੂ ਗ੍ਰੰਥ ਦਾ ਸਾਹਿੱਤਕ ਇਤਿਹਾਸ — ਡਾ: ਤਾਰਨ ਸਿੰਘ
17 ਗੁਰੂ ਗ੍ਰੰਥ ਰਤਨਾਵਲੀ — ਡਾ: ਤਾਰਨ ਸਿੰਘ ਤੇ ਪਿਆਰਾ ਸਿੰਘ ਪਦਮ
18 ਸ੍ਰੀ ਗੁਰੂ ਗ੍ਰੰਥ ਪਰਿਚਯ — ਡਾ: ਧਰਮਪਾਲ ਮੈਣੀ
19 ਸ੍ਰੀ ਗੁਰੂ ਗ੍ਰੰਥ ਦਰਪਣ — ਪ੍ਰੋ: ਜੋਗਿੰਦਰ ਸਿੰਘ
20 ਸਿਖ ਧਰਮ ਦਰਸ਼ਨ, ਸਿਖ ਸਟੱਡੀਜ਼ — ਸ: ਸਰਦੂਲ ਸਿੰਘ ਕਵੀਸ਼ਰ
21 ਗੁਰਮਤਿ ਦਰਸ਼ਨ, ਵਿਚਾਰਧਾਰਾ, ਵਿਚਾਰ ਮਾਲਾ — ਡਾ: ਸ਼ੇਰ ਸਿੰਘ
22 ਗੁਰਮਤਿ ਸਿਧਾਂਤ (ਦੋ ਹਿੱਸੇ) — ਬਾਬਾ ਸਾਵਣ ਸਿੰਘ

Sri Satguru Jagjit Singh Ji eLibrary NamdhariElibrary@gmail.com

23 ਗੁਰਮਤਿ ਫਿਲਾਸਫੀ, ਭਗਤ ਦਰਸ਼ਨ, ਗੁਰਬਾਣੀ
ਇਸ ਜਗ ਮਹਿ ਚਾਨਣੁ, ਗੁਰਮਤਿ ਲੈਕਚਰ — ਗਿ: ਪ੍ਰਤਾਪ ਸਿੰਘ
24 ਸ੍ਰੀ ਗੁਰੂ ਗ੍ਰੰਥ ਕੋਸ਼-ਖਾਲਸਾ ਟ੍ਰੈਕਟ ਸੁਸਾਇਟੀ. ਨਿਰੁਕਤ--ਡਾ. ਬਲਬੀਰ ਸਿੰਘ
25 ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰਬਾਣੀ ਕੋਸ਼,
ਆਦਿ ਗ੍ਰੰਥ ਦਰਸ਼ਨ, ਗੁਰੂ ਗ੍ਰੰਥ ਪ੍ਰਕਾਸ਼ — ਪਿਆਰਾ ਸਿੰਘ ਪਦਮ
26 ਸ੍ਰੀ ਗੁਰੂ ਗ੍ਰੰਥ ਸ਼ਬਦ-ਅਨੁਕ੍ਰਮਣਿਕਾ — ਪ੍ਰੋ. ਗੁਰਚਰਨ ਸਿੰਘ
27 ਗੁਰੂ ਗ੍ਰੰਥ ਦਰਸ਼ਨ [ਹਿੰਦੀ] — ਡਾ: ਜਯ ਰਾਮ ਮਿਸ਼ਰ
28 ਗੁਰੂ ਗ੍ਰੰਥ ਸਾਹਿਬ-ਏਕ ਸਾਂਸਕ੍ਰਿਤਿਕ ਸਰਵੇਖਣ (ਹਿੰਦੀ) ਡਾ: ਮਨਮੋਹਨ ਸਹਿਗਲ
29 ਆਦਿ ਗ੍ਰੰਥ [ਅੰਗ੍ਰੇਜ਼ੀ] — ਅਰਨੈਸਟ ਟ੍ਰੰਪ (1877)
30 ਸਿਖ ਰਿਲੀਜਨ [6 ਭਾਗ] — ਐਮ. ਏ. ਮੈਕਾਲਿਫ
31 ਦੀ ਗੌਸਪਲ ਆਫ ਸ੍ਰੀ ਗੁਰੂ ਗ੍ਰੰਥ ਸਾਹਿਬ — ਡੰਕਨ ਗ੍ਰੀਨਲੀਜ਼
32 ਏ. ਕ੍ਰਿਟੀਕਲ ਸਟੱਡੀ ਆਫ ਆਦਿ ਗ੍ਰੰਥ — ਡਾ: ਸੁਰਿੰਦਰ ਸਿੰਘ ਕੋਹਲੀ
33 ਦੀ ਸਿਖਜ਼ ਐਂਡ ਦੇਅਰ ਸਕ੍ਰਿਪਚਰਜ਼ — ਸੀ. ਐਚ. ਲੋਹਲਿਨ
34 ਸੇਕਰਡ ਰਾਇਟਿੰਗਜ਼ ਆਫ ਦੀ ਸਿਖਜ਼ — ਯੂਨੈਸਕੋ
35 ਟ੍ਰਾਂਸਲੇਸ਼ਨ ਆਫ ਸ੍ਰੀ ਗੁਰੂ ਗ੍ਰੰਥ ਸਾਹਿਬ — ਡਾ: ਗੋਪਾਲ ਸਿੰਘ ਦਰਦੀ
੩6 ,, ,, — ਸ: ਮਨਮੋਹਨ ਸਿੰਘ

(ੳ) ਗੁਰੂਗ੍ਰੰਥ ਦੇ ਪ੍ਰਕਾਸ਼ਕਾਰ—ਭਾ: ਚੰਦਾ ਸਿੰਘ (1887), ਸੰਤ ਸੁਤੇ ਪ੍ਰਕਾਸ਼ ਗੋਬਿੰਦ ਦਾਸ ਉਦਾਸੀਨ, ਰਣ ਸਿੰਘ, ਸ਼ਾਮ ਸਿੰਘ, ਪਿਸ਼ੌਰਾ ਸਿੰਘ ਆਦਿ।

(ਅ) ਕੋਸ਼ਕਾਰ—ਪੰ: ਤਾਰਾ ਸਿੰਘ, ਪੰਡਤ ਭਗਵਾਨ ਸਿੰਘ, ਬਿਸ਼ਨ ਦਾਸ ਉਦਾਸੀ, ਗੁਰਮੁਖ ਸਿੰਘ ਨਿਰਮਲਾ, ਕਾਨ੍ਹ ਸਿੰਘ, ਸੋਢੀ ਤੇਜਾ ਸਿੰਘ, ਰਾਮ ਸਿੰਘ ਬੰਡਾਲਾ, ਗਿਆਨੀ ਕ੍ਰਿਪਾਲ ਸਿਘ ਆਦਿ।

(ੲ) ਟੀਕਾਕਾਰ—ਪੰ: ਤਾਰਾ ਸਿਘ, ਗਿ: ਬਦਨ ਸਿੰਘ, ਗਿ: ਨਿਹਾਲ ਸਿੰਘ ਸੂਰੀ, ਗਿ: ਬਿਸ਼ਨ ਸਿੰਘ, ਗਿ: ਨਰੈਣ ਸਿੰਘ; ਪ੍ਰੋ: ਤੇਜਾ ਸਿੰਘ, ਪ੍ਰੋ: ਸਾਹਿਬ ਸਿੰਘ, ਭਾਈ ਵੀਰ ਸਿੰਘ, ਪੰ: ਅਰਜਨ ਸਿੰਘ ਮੁਨੀ ਆਦਿ।

—o—

ਛਾਪਕ— ਨਿਊ ਪਟਿਆਲਾ ਪ੍ਰਿੰਟਰਜ਼, ਗੁਰੂ ਨਾਨਕ ਨਗਰ, ਪਟਿਆਲਾ।

ਸਾਹਿਤ-ਮਾਰਤੰਡ
ਡਾ. ਅਮਰ ਭਾਰਤੀ ਜੀ ਦੇ
ਨਿਜੀ ਪੁਸਤਕਾਲਯ ਵਿਚੋਂ

Sri Satguru Jagjit Singh Ji eLibrary NamdhariElibrary@gmail.com

